ਨਹਿਰੂ ਬਾਲ-ਪੁਸਤਕਾਲਜ—21

# ਸਦੀਵੀ ਪੁਸਤਕਾਂ


ਮਨੋਜ ਦਾਸ

ਅਨੁਵਾਦਕ

**ਗੁਰਚਰਨ ਸਿੰਘ**

ਰੂਪਕਾਰ

**ਸੁਕੁਮਾਰ ਚੈਟਰਜੀ**









ਨੈਸ਼ਨਲ ਬੁਕ ਟਰੱਸਟ, ਇੰਡੀਆ

ਨਵੀਂ ਦਿੱਲੀ

1976 (1898)
[redacted]



ਮੁੱਲ : 1.50 ਰੁਪਏ

ਸਟਾਕਿਸਟ
ਨਵਯੁਗ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ

BOOKS FOREVER
(Punjabi)

ਡਾਇਰੈਕਟਰ, ਨੈਸ਼ਨਲ ਬੁਕ ਟਰੱਸਟ, ਇੰਡੀਆ, ਨਵੀਂ ਦਿੱਲੀ—16 ਨੇ ਨਵਯੁਗ ਪ੍ਰੈਸ, ਚਾਂਦਨੀ ਚੌਕ, ਦਿੱਲੀ ਵਿਚੋਂ ਛਪਵਾ ਕੇ ਪਰਕਾਸ਼ਤ ਕੀਤੀ ।
ਤਸਵੀਰਾਂ ਤੇ ਕਵਰ ਇੰਦਰਪ੍ਰਸਥ ਪ੍ਰੈਸ (ਸੀ. ਬੀ. ਟੀ.) ਨਵੀਂ ਦਿੱਲੀ ਵਿਚ ਛਪੇ ।

# ਸਦੀਵੀ ਪੁਸਤਕਾਂ

ਕੋਈ ਦੋ ਹਜ਼ਾਰ ਵਰ੍ਹੇ ਪਹਿਲਾਂ, 'ਸੀ ਹਵਾਂਗ ਤੀ' ਨਾਂ ਦਾ ਇਕ ਚੀਨੀ ਸ਼ਹਿਨ-ਸ਼ਾਹ ਸੀ। ਉਹ ਕਿਸੇ ਅਜੀਬ ਕਾਰਨ ਕਰ ਕੇ ਆਪਣੀ ਪਰਜਾ ਉਤੇ ਬਹੁਤ ਨਰਾਜ਼ ਸੀ। ਲੋਕੀ ਬਹੁਤ ਪੜ੍ਹਦੇ ਸਨ ਅਤੇ ਜਿਹੜੇ ਆਪ ਨਹੀਂ ਸੀ ਪੜ੍ਹ ਸਕਦੇ, ਉਹ ਦੂਜਿਆਂ ਦਾ ਪੜ੍ਹਿਆ ਸੁਣਦੇ ਸਨ। ਫੇਰ 'ਸੀ ਹਵਾਂਗ ਤੀ' ਨੂੰ ਇਹ ਵੀ ਭਰੋਸਾ ਨਹੀਂ ਸੀ, ਕਿ ਇਤਿਹਾਸ, ਦਰਸ਼ਨ ਅਤੇ ਗਲਪ ਦੀਆਂ ਲਿਖੀਆਂ ਹੋਈਆਂ ਸਾਰੀਆਂ ਪੁਸਤਕਾਂ, ਉਸ ਦਾ ਜਾਂ ਉਸ ਦੇ ਪਿਤਾਮਿਆਂ ਦਾ ਗੁਣ ਹੀ ਗਾਉਂਦੀਆਂ ਹੋਣ ਅਤੇ ਕੌਣ ਜਾਣੇ, ਕੁਝ ਲੇਖਕਾਂ ਨੇ ਖ਼ੁਦ ਸ਼ਹਿਨਸ਼ਾਹ ਦੀ ਆਲੋਚਨਾ ਕਰਨ ਦਾ ਹੌਂਸਲਾ ਵੀ ਕੀਤਾ ਹੋਵੇ।

ਕੁਝ ਵੀ ਹੋਵੇ, ਸੀ ਹਵਾਂਗ ਤੀ ਨੇ ਸੋਚਿਆ, ਕਿ ਲੋਕਾਂ ਨੂੰ ਕੀ ਲੋੜ ਹੈ ਕਿ ਉਹ ਅਜਿਹੀ ਰਚਨਾ ਨੂੰ ਪੜ੍ਹਨ ਜਾਂ ਸੋਚਣ ਜਿਸ ਨਾਲ ਉਹਨਾਂ ਦਾ ਕੋਈ ਸਬੰਧ ਨਹੀਂ। ਉਹਨਾਂ ਲਈ ਸਖ਼ਤ ਕੰਮ ਕਰਨਾ, ਵਫ਼ਾਦਾਰ ਰਹਿਣਾ ਅਤੇ ਕਰਾਂ ਦਾ ਭੁਗਤਾਨ ਕਰਨਾ ਹੀ ਜ਼ਰੂਰੀ ਹੈ। ਸਿਰਫ਼ ਇਸ ਤਰ੍ਹਾਂ ਹੀ ਅਮਨ ਕਾਇਮ ਰਖਿਆ ਜਾ ਸਕਦਾ ਹੈ।

ਇਸ ਕਰ ਕੇ ਉਸ ਨੇ ਸਾਰੀਆਂ ਪੁਸਤਕਾਂ ਤਬਾਹ ਕਰ ਦੇਣ ਦਾ ਹੁਕਮ ਦੇ ਦਿਤਾ। ਉਹਨੀਂ ਦਿਨੀਂ ਪੁਸਤਕਾਂ ਲਕੜੀ ਦੀਆਂ ਤਖ਼ਤੀਆਂ ਉਤੇ ਅੱਖਰ ਉੱਕਰ ਕੇ ਹੀ ਤਿਆਰ ਹੁੰਦੀਆਂ ਸਨ। ਉਹਨਾਂ ਨੂੰ ਲੁਕਾਉਣਾ ਸੌਖਾ ਕੰਮ ਨਹੀਂ ਸੀ। ਸ਼ਹਿਨਸ਼ਾਹ ਦੇ ਆਦਮੀਆਂ ਨੇ ਕਸਬੇ ਕਸਬੇ ਅਤੇ ਪਿੰਡ ਪਿੰਡ ਜਾ ਕੇ ਪੁਸਤਕਾਂ ਦੀ ਲੋਹੜੀ ਬਾਲ ਦਿਤੀ। ਉਸ ਵੇਲੇ ਚੀਨ ਦੀ ਅਹੀਨ ਫ਼ਸੀਲ (ਕੰਧ) ਉਸਾਰੀ ਜਾ ਰਹੀ ਸੀ। ਬਹੁਤ ਸਾਰੀਆਂ ਪੁਸਤਕਾਂ – ਵਡੇ ਵਡੇ ਗੋਲ ਖੁੰਢ ਪੱਥਰਾਂ ਦੀ ਥਾਂ ਕੰਧ ਵਿਚ ਚਿਣ ਦਿਤੇ ਗਏ। ਕਈ ਵਾਰ ਜਿਹੜੇ ਲੇਖਕਾਂ ਨੇ ਪੁਸਤਕਾਂ ਦੇਣ ਤੋਂ

ਨਾਂਹ ਕੀਤੀ, ਉਹਨਾਂ ਨੂੰ ਵੀ ਪੁਸਤਕਾਂ ਦੇ ਨਾਲ ਹੀ ਕੰਧਾਂ ਵਿਚ ਚਿਣ ਦਿਤਾ ਗਿਆ।

ਵਰ੍ਹੇ ਲੰਘਦੇ ਗਏ। ਸ਼ਹਿਨਸ਼ਾਹ ਚਲ ਵਸਿਆ, ਪਰ ਉਸ ਦੀ ਮੌਤ ਤੋਂ ਮਗਰੋਂ ਉਹ ਸਾਰੀਆਂ ਪੁਸਤਕਾਂ ਜਿਨ੍ਹਾਂ ਦੇ ਪੂਰੀ ਤਰ੍ਹਾਂ ਖ਼ਤਮ ਹੋ ਚੁਕੇ ਹੋਣ ਦਾ ਵਿਸ਼ਵਾਸ ਸੀ, ਚੰਗੇ ਪਾਲਿਸ਼ ਕੀਤੇ ਤਖ਼ਤਿਆਂ ਉਤੇ ਤਿਆਰ ਹੋ ਕੇ ਫੇਰ ਸਾਹਮਣੇ ਆ ਗਈਆਂ। ਉਹਨਾਂ ਵਿਚ ਮਹਾਨ ਦਰਸ਼ਨ ਵੇਤਾ (ਫ਼ਿਲਾਸਫ਼ਰ) ਕਨਫ਼ਿਊਸ਼ਸ ਦੀਆਂ ਰਚਨਾਵਾਂ ਸਨ, ਜਿਹੜੀਆਂ ਕਿ ਅਜ ਤਕ ਸਾਰੇ ਸੰਸਾਰ ਵਿਚ ਪੜ੍ਹੀਆਂ ਜਾਂਦੀਆਂ ਹਨ।

ਪੁਸਤਕਾਂ ਦੇ ਖ਼ਤਮ ਕੀਤੇ ਜਾਣ ਦੀ ਇਹੀ ਇਕ ਉਦਾਹਰਣ ਨਹੀਂ ਹੈ।

ਨਾਲੰਦਾ ਵਿਸ਼ਵਵਿਦਿਆਲਾ ਸੱਤਵੀਂ ਸਦੀ ਵਿਚ ਸ਼ਾਨ ਦੀ ਸਿਖਰ ਉਤੇ ਸੀ। ਉਦੋਂ ਉਥੇ ਚੀਨ ਦਾ ਉਘਾ ਵਿਦਵਾਨ ਯਾਤ੍ਰੀ ਹਿਊਨ ਸਾਂਗ ਅਧਿਐਨ ਕਰ ਰਿਹਾ ਸੀ। ਇਕ ਦਿਨ ਉਸ ਨੂੰ ਸੁਪਨਾ ਆਇਆ, ਕਿ ਵਿਸ਼ਵਵਿਦਿਆਲੇ ਦੀ ਸ਼ਾਨਦਾਰ ਇਮਾਰਤ ਖ਼ਤਮ ਹੋ ਚੁਕੀ ਹੈ ਅਤੇ ਅਧਿਆਪਕਾਂ ਅਤੇ ਵਿਦਿਆਰਥੀਆਂ ਦੀ ਥਾਂ, ਸਾਰੀ ਜਗ੍ਹਾ ਮੱਝਾਂ ਨਾਲ ਭਰੀ ਹੋਈ ਹੈ। ਇਹ ਸੁਪਨਾ ਲਗਭਗ ਸੱਚ ਹੋ ਗਿਆ, ਜਦੋਂ ਹਮਲਾਵਰਾਂ ਨੇ ਇਸ ਵਿਸ਼ਾਲ ਪੁਸਤਕਾਲਯ ਦੇ ਤਿੰਨ ਭਾਗ ਸਾੜ ਕੇ ਸੁਆਹ ਕਰ ਦਿਤੇ।



ਇਕ ਸਮੇਂ ਸਿਕੰਦਰੀਆ ਦੇ ਪੁਰਾਤਨ ਸ਼ਹਿਰ ਵਿਚ ਇਕ ਮਹਾਨ ਪੁਸਤਕਾਲਯ ਸੀ । ਇਸ ਵਿਚ ਅਨੇਕਾਂ ਦੇਸਾਂ ਤੋਂ ਇਕੱਠੀਆਂ ਕੀਤੀਆਂ ਗਈਆਂ ਹੱਥ ਲਿਖਤਾਂ ਸਨ । ਭਾਰਤ ਸਮੇਤ ਕਈ ਦੇਸਾਂ ਦੇ ਸੈਂਕੜੇ ਵਿਦਵਾਨ ਅਧਿਅਨ ਲਈ ਉਥੇ ਗਏ । ਪਰ ਇਹ ਕੀਮਤੀ ਲਾਇਬ੍ਰੇਰੀ ਸੱਤਵੀਂ ਸਦੀ ਵਿਚ ਜਾਣ ਬੁਝ ਕੇ ਸਾੜ ਦਿਤੀ ਗਈ ਸੀ । ਇਸ ਨੂੰ ਸਾੜਨ ਵਾਲੇ ਹਮਲਾਵਰ ਦੀ ਦਲੀਲ ਸੀ ਕਿ ਜੇ ਅਨੇਕ ਪੁਸਤਕਾਂ ਉਹ ਗੱਲਾਂ ਨਹੀਂ ਦਸਦੀਆਂ, ਜਿਹੜੀਆਂ ਉਸ ਦੇ ਧਰਮ ਦੀਆਂ ਪਵਿੱਤਰ ਪੁਸਤਕਾਂ ਕਹਿੰਦੀਆਂ ਹਨ ਤਾਂ ਉਹਨਾਂ ਨੂੰ ਰਖਣਾ ਨਹੀਂ ਚਾਹੀਦਾ ਅਤੇ ਜੇ ਉਹ ਉਹੀ ਗੱਲ ਕਹਿੰਦੀਆਂ ਹਨ, ਜਿਹੜੀ



ਉਸ ਦੀਆਂ ਪਵਿੱਤਰ ਪੁਸਤਕਾਂ ਪਹਿਲਾਂ ਹੀ ਕਹਿ ਚੁਕੀਆਂ ਹਨ, ਤਾਂ ਉਹਨਾਂ ਨੂੰ ਰਖਣ ਦੀ ਕੀ ਲੋੜ !

ਸੋ ਪੁਸਤਕਾਂ ਕਈ ਵਾਰ ਤਬਾਹ ਕੀਤੀਆਂ ਗਈਆਂ, ਪਰ ਉਹ ਪੁਸਤਕਾਂ ਜਿਹੜੀਆਂ ਵਿਸ਼ਵਾਸ ਅਨੁਸਾਰ ਖ਼ਤਮ ਹੋ ਚੁਕੀਆਂ ਸਨ, ਆਪਣੇ ਪੁਰਾਣੇ ਜਾਂ ਨਵੇਂ ਰੂਪ ਵਿਚ ਮੁੜ ਹੋਂਦ ਵਿਚ ਆ ਗਈਆਂ। ਆਖ਼ਰ ਪੁਸਤਕਾਂ ਮਨੁੱਖ ਦੀ ਅਕਲ, ਅਨੁਭਵ, ਗਿਆਨ ਅਨੁਭੂਤੀ, ਕਲਪਨਾ ਅਤੇ ਦ੍ਰਿਸ਼ਟੀ ਦੀ ਉਪਜ ਹੁੰਦੀਆਂ ਹਨ। ਇਸ ਕਰ ਕੇ, ਜੇ ਕਿਤੇ ਪੁਸਤਕਾਂ ਤਬਾਹ ਵੀ ਕਰ ਦਿਤੀਆਂ ਜਾਣ ਤਾਂ ਮਨੁੱਖ ਵਿਚ ਇਹ ਗੁਣ ਤਾਂ ਖ਼ਤਮ ਨਹੀਂ ਹੁੰਦੇ। ਇਥੇ, ਦੂਜੀ ਸਦੀ ਵਿਚ ਡਨਮਾਰਕ ਤੋਂ ਇਕ ਪਾਦਰੀ — ਬੈਨ ਜੋਸਫ ਅਕੀਬਾ ਦੇ ਅੰਤਮ ਸ਼ਬਦ, ਜਿਸ ਨੂੰ ਕਿ ਉਸ ਦੀ ਸੰਕਲਿਤ ਬੁਧੀ ਦੀ ਪੁਸਤਕ ਨਾਲ ਸਾੜ ਦਿਤਾ ਗਿਆ ਸੀ, ਯਾਦ ਰਖਣ ਯੋਗ ਹਨ : "ਕਾਗ਼ਜ਼ ਸੜ ਜਾਂਦਾ ਹੈ, ਪਰ ਸ਼ਬਦ ਉੱਡ ਜਾਂਦੇ ਹਨ।"

ਕੁਝ ਲੋਕ ਪੁਸਤਕਾਂ ਨੂੰ ਆਪਣੇ ਜੀਵਨ ਨਾਲੋਂ ਵਧ ਪਿਆਰ ਕਰਦੇ ਹਨ। ਉਹ ਆਪਣੀਆਂ ਪਿਆਰੀਆਂ ਪੁਸਤਕਾਂ ਨੂੰ ਬੜੇ ਖ਼ਤਰੇ ਲੈ ਕੇ ਵ' ਰਖਦੇ ਹਨ। ਉਦਾਹਰਣ ਲਈ, ਭਾਰਤੀ ਪਰੰਪਰਾ ਅਨੁਸਾਰ, ਰੱਬ ਪੁਸਤਕਾਂ ਨੂੰ ਇੰਨਾ ਪਸੰਦ ਕਰਦਾ ਸੀ, ਕਿ ਇਕ ਵਾਰ ਪਰਲੋ ਵਿਚ ਸਭ ਕੁਝ ਤਬਾਹ ਹੋ ਜਾਣ ਸਮੇਂ, 'ਉਸ ਨੇ' ਮੱਛੀ ਬਣ ਕੇ ਵੇਦਾਂ ਨੂੰ ਬਚਾ ਲਿਆ ਸੀ। ਕੁਝ ਲੋਕ ਅਜਿਹੇ ਵੀ ਹਨ ਜਿਹੜੇ ਪੁਸਤਕ ਦੇ ਗੁੰਮ ਹੋ ਜਾਣ ਦੀ ਪਰਵਾਹ ਨਹੀਂ ਕਰਦੇ ਕਿਉਂਕਿ ਉਹਨਾਂ ਨੇ ਪੁਸਤਕ ਜ਼ਬਾਨੀ ਯਾਦ ਕਰ ਲਈ ਹੁੰਦੀ ਹੈ।

ਪੁਰਾਣੇ ਸਮਿਆਂ ਵਿਚ ਲੋਕਾਂ ਨੂੰ ਪੁਸਤਕ ਯਾਦ ਕਰਨ ਦੀ ਬਹੁਤ ਮੱਸ ਸੀ। ਯੂਨਾਨ ਦੇ ਮਹਾਨ ਕਵੀ ਹੋਮਰ ਦੀਆਂ ਪੁਸਤਕਾਂ ਇਲੀਅਡ ਅਤੇ ਉਡੀਸੀ, ਪੇਸ਼ਾਵਰ ਗਵੱਈਆਂ ਨੇ ਪੁਸ਼ਤ ਦਰ ਪੁਸ਼ਤ ਜ਼ਬਾਨੀ ਯਾਦ ਰਖੀਆਂ। ਹੋਮਰ 900 ਪੂ. ਈ. ਵਿਚ ਹੋਇਆ ਹੈ। ਇਹਨਾਂ ਮਹਾਂਕਾਵਾਂ ਦੀਆਂ 28000 ਸਤਰਾਂ ਸਨ। ਕੁਝ ਭੰਡ ਇਸ ਤੋਂ ਚੌਗਣੀਆਂ ਸਤਰਾਂ ਯਾਦ ਕਰ ਸਕਦੇ ਸਨ।

ਯਾਦਦਾਸ਼ਤ ਦੀ ਇਹ ਦੇਣ, ਸਾਡਾ ਧਿਆਨ ਤੁਰਤ ਵੇਦਾਂ ਵਲ ਖਿਚਦੀ ਹੈ। ਇਹ ਭਾਰਤ ਦੀਆਂ ਅਤੇ ਕਈਆਂ ਅਨੁਸਾਰ ਸੰਸਾਰ ਦੀਆਂ ਸਰਵ ਪ੍ਰਥਮ ਪੁਸਤਕਾਂ ਹਨ। ਬਹੁਤ ਦੇਰ ਤੱਕ ਵੇਦਾਂ ਦੇ ਮੰਤਰ ਲਿਖੇ ਹੀ ਨਹੀਂ ਸਨ ਗਏ ਸਗੋਂ ਪਿਓ ਤੋਂ ਪੁੱਤ ਜਾਂ ਗੁਰੂ ਤੋਂ ਚੇਲੇ ਤੱਕ ਪੀੜ੍ਹੀਓ ਪੀੜ੍ਹੀ ਚਲਦੇ ਰਹੇ।

ਵੇਦ ਸੰਸਕ੍ਰਿਤ ਦੇ ਪੁਰਾਤਨ ਰੂਪ ਵਿਚ ਰਚੇ ਗਏ ਸਨ। ਭਾਵੇਂ ਭਾਰਤ ਵਿਚ

ਬਹਤ ਸਾਰੀਆਂ ਭਾਸ਼ਾਵਾਂ ਤਾਂ ਪਹਿਲਾਂ ਵੀ ਸਨ, ਤਾਂ ਭੀ ਪੁਰਾਤਨ ਸਮਿਆਂ ਵਿਚ, ਸੰਸਕ੍ਰਿਤ ਦੀ ਵਰਤੋਂ ਸਾਰੇ ਦੇਸ਼ ਵਿਚ ਹੁੰਦੀ ਸੀ। ਸਮੁੱਚੇ ਭਾਰਤ ਦੇ ਕਵੀਆਂ ਅਤੇ ਵਿਦਵਾਨਾਂ ਨੇ, ਭਾਰਤੀ ਸਾਹਿਤ ਵਿਚ ਸੰਸਕ੍ਰਿਤ ਭਾਸ਼ਾ ਰਾਹੀਂ ਹੀ ਆਪਣਾ ਹਿੱਸਾ ਪਾਇਆ।



ਪੁਰਾਤਨ ਭਾਰਤ ਦੇ ਦਰਸ਼ਨ ਅਤੇ ਵਿਗਿਆਨ, ਦੂਰ ਦੇਸਾਂ ਤਕ ਪੁਜੇ। ਇਹਨਾਂ ਦੇ ਨਾਲ ਹੀ, ਹਿਮਾਲੀਆ ਦੇ ਪਾਰ ਅਤੇ ਸਮੁੰਦਰ-ਪਾਰ ਦੇਸ਼ਾਂ ਵਿਚ ਭਾਰਤ ਦੇ ਕਥਾ ਸਾਹਿਤ ਦੇ ਕਈ ਹੀਰੇ — 'ਕਥਾ ਸਰਿਤ-ਸਾਗਰ', 'ਪੰਚ-ਤੰਤ੍ਰ' ਅਤੇ 'ਜਾਤਕ ਕਥਾਵਾਂ' — ਵੀ ਚਲੇ ਗਏ। ਇਸੇ ਲਈ ਪ੍ਰਸਿੱਧ ਹੈ ਕਿ ਬਾਈਬਲ ਦੀਆਂ ਬਹੁਤ ਸਾਰੀਆਂ ਕਹਾਣੀਆਂ, ਯੂਨਾਨ ਦੇ ਐਸਪ ਦੀਆਂ ਪੁਰਾਣੀਆਂ ਕਹਾਣੀਆਂ, ਜਰਮਨੀ ਦੇ ਗ੍ਰਿਮ ਭਰਾਵਾਂ ਦੀਆਂ ਇਕੱਠੀਆਂ ਕੀਤੀਆਂ ਲੋਕ-ਕਹਾਣੀਆਂ ਅਤੇ ਡੈਨਮਾਰਕ ਦੇ ਹੰਸ ਐਂਡਰਸਨ ਦੀਆਂ ਮੁੜ ਲਿਖੀਆਂ ਗਈਆਂ ਕਹਾਣੀਆਂ ਦਾ ਨਿਕਾਸ ਭਾਰਤ ਵਿਚ ਸੀ।

ਭਾਰਤ ਦਾ ਸਾਹਿਤਕ ਪਿਛੋਕੜ ਸੱਚ ਮੁੱਚ ਹੀ ਮਹਾਨ ਹੈ। ਇਹ ਪੁਸਤਕ ਉਸ ਵਿਸ਼ਾਲ ਰੰਗ ਬਰੰਗੇ ਬਾਗ਼ ਦਾ ਇਕ ਛੋਟਾ ਜਿਹਾ ਝਰੋਖਾ ਹੈ। ਕੁਝ ਵਰ੍ਹਿਆਂ ਮਗਰੋਂ ਤੁਸੀਂ ਗੀਤਾ, ਯੋਗ ਵਿਸ਼ਿਸ਼ਟ, ਤ੍ਰਿਪਿਟਕ, ਧੱਮਪਦ, ਗੁਰੂ ਗ੍ਰੰਥ ਸਾਹਿਬ ਅਤੇ ਗਿਆਨੇਸ਼ਵਰੀ ਅਤੇ ਉਹ ਪੁਸਤਕਾਂ ਵੀ, ਜਿਨ੍ਹਾਂ ਬਾਰੇ ਅਸੀਂ ਹੁਣ ਦਸਾਂਗੇ, ਖ਼ੁਦ ਘੋਖੋ ਅਤੇ ਮਾਣੋਗੇ।



# ਵੇਦ

ਵੇਦਾਂ ਵਿਚ, ਅਤਿ ਸੂਖਮ ਗੱਲਾਂ — ਰੱਬ, ਆਨੰਦ, ਸੱਚ — ਨੂੰ ਸਮਝਣ ਲਈ ਮਨੁੱਖੀ ਯਤਨ ਅਤੇ ਇਹਨਾਂ ਪ੍ਰਸ਼ਨਾਂ ਸੰਬੰਧੀ ਪ੍ਰਾਪਤੀਆਂ ਸ਼ਾਮਲ ਹਨ।

ਬਹੁਤ ਦੇਰ ਤਕ ਲੋਕ 'ਵੇਦਾਂ' ਨੂੰ 'ਸ੍ਰੁਤੀ' ਦੇ ਤੌਰ ਤੇ ਹੀ ਜਾਣਦੇ ਸਨ। ਇਸ ਸ਼ਬਦ ਦੇ ਸਾਧਾਰਣ ਅਰਥ ਸੁਣੀ ਜਾਣ ਵਾਲੀ ਚੀਜ਼ ਦੇ ਹਨ, ਪਰ ਇਸ ਦੇ ਗੰਭੀਰ ਅਰਥ ਹਨ — ਲੱਭਿਆ ਗਿਆ ਸੱਚ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹਨਾਂ ਵੇਦਾਂ ਦਾ ਮਸਾਲਾ ਰੱਬ ਨੇ ਭਗਤੀ ਵਿਚ ਬੈਠੇ ਰਿਸ਼ੀਆ ਅਗ ਆਪ ਖੋਲ੍ਹਿਆ। ਵਸ਼ਿਸ਼ਟ, ਵਿਸ਼ਵਾਮਿਤ੍ਰ, ਅਤਰੀ, ਪਰਾਸ਼ਰ ਕਣਵ, ਅਤੇ ਮਧੂਛੰਦ ਵਰਗੇ ਕੁਝ ਵੈਦਿਕ ਰਿਸ਼ੀਆਂ ਦੇ ਨਾਮ ਮਿਥਿਹਾਸ, ਪੁਰਾਣਕ ਕਥਾਵਾਂ ਅਤੇ ਪੁਰਾਣੀਆਂ ਕਹਾਣੀਆਂ ਵਿਚ ਇੰਨੇ ਆਮ ਹਨ ਕਿ ਅਸੀਂ ਉਹਨਾਂ ਦੇ ਨਾਂਵਾਂ ਨੂੰ ਚੰਗੀ ਤਰ੍ਹਾਂ ਜਾਣਦੇ ਹਾਂ। ਇਸ ਤੋਂ ਬਿਨਾਂ, ਬਹੁਤ ਸਾਰੇ ਭਾਰਤੀ ਪਰਵਾਰ ਆਪਣੇ ਨਿਕਾਸ ਇਹਨਾਂ ਰਿਸ਼ੀਆਂ ਵਿਚੋਂ ਲਭਦੇ ਹਨ। ਇਸ ਕਰ ਕੇ, ਵਦਾਂ ਦੇ ਲੇਖਕਾਂ ਨਾਲ ਸਾਡੇ ਸਬੰਧ ਬਹੁਤ ਗਹਿਰੇ ਹਨ।

ਵੈਦਿਕ ਰਿਸ਼ੀਆਂ ਦਾ ਵਿਸ਼ਵਾਸ ਸੀ, ਕਿ ਮਨੁੱਖ ਕੋਲ ਸ਼ਰੀਰ ਅਤੇ ਮਨ ਤੋਂ ਬਿਨਾਂ ਇਕ ਅੰਤਰ-ਆਤਮਾ ਜਾਂ ਰੂਹ ਹੁੰਦੀ ਹੈ। ਉਸ ਆਤਮ ਨੂੰ ਲੱਭਣ ਦਾ ਭਾਵ ਕਿਸੇ ਦੇ ਆਪੇ ਨੂੰ ਪੂਰੀ ਤਰ੍ਹਾਂ ਜਾਣਨਾ ਹੈ। ਕੋਈ ਆਦਮੀ ਇਸ ਰੂਪ ਵਿਚ ਆਪਣੇ ਆਪ ਨੂੰ ਜਾਣ ਕੇ ਹੀ ਰਿਸ਼ੀ ਜਾਂ ਭਗਤ ਬਣਦਾ ਸੀ। ਫੇਰ ਜੇ ਉਹਦੀ ਇੱਛਾ ਹੁੰਦੀ ਤਾਂ, ਉਹ ਹੋਰਨਾਂ ਨੂੰ ਇਸ ਗਿਆਨ-ਪ੍ਰਾਪਤੀ ਵਿਚ ਸਹਾਇਤਾ ਦੇਣ ਲਗ ਜਾਂਦਾ। ਇਹ ਰਿਸ਼ੀ ਇਕ ਗੋਲ-ਦਾਇਰੇ ਵਿਚ ਭੁੰਜੇ ਬੈਠ ਕੇ ਆਪਣੇ ਚੇਲਿਆਂ ਨੂੰ ਸਿੱਖਿਆ ਦਿੰਦਾ ਅਤੇ ਉਹ ਹਰ ਰੋਜ਼ ਕਈ ਕਈ ਘੰਟੇ ਵੇਦਾਂ ਦੇ ਸਲੋਕ

ਗਾਉਂਦੇ ਰਹਿੰਦੇ ।

ਵੇਦ ਕਿਸੇ ਧਰਮ ਜਾਂ ਪਰੰਪਰਾ ਦਾ ਪਰਚਾਰ ਨਹੀਂ ਕਰਦੇ । ਉਹ ਰਿਸ਼ੀਆਂ ਦੇ ਅੰਤਰੀਵੀ ਅਨੁਭਵਾਂ ਦਾ ਖ਼ਜ਼ਾਨਾ ਹਨ । ਪਰ ਉਹ ਅਨੁਭਵ ਸਾਡੇ ਕਿਸ ਅਜੀਬ ਦੇਸ਼ ਦੇ ਸਫ਼ਰ ਜਾਂ ਕਿਸੇ ਪਹਾੜੀ ਯਾਤ੍ਰਾ ਵਰਗੇ ਵਰਣਨੀ ਅਨੁਭਵ ਨਹੀਂ ਹਨ । ਰਿਸ਼ੀਆਂ ਨੇ ਸਮਾਧੀ ਵਿਚ ਜੋ ਕੁਝ ਅਨੁਭਵ ਕੀਤਾ ਉਹ ਇੰਨਾ ਗੰਭੀਰ ਸੀ ਕਿ ਉਸ ਨੂੰ ਇਕ ਸਾਧਾਰਣ ਤਰੀਕੇ ਨਾਲ ਵਰਣਨ ਨਹੀਂ ਸੀ ਕੀਤਾ ਜਾ ਸਕਦਾ। ਇਸ ਕਰ ਕੇ ਉਹਨਾਂ ਨੇ ਸੰਕੇਤਮਈ ਭਾਸ਼ਾ ਵਰਤੀ । ਭਾਵ ਇਹ ਕਿ ਵੇਦਾਂ ਦੇ ਸ਼ਬਦਾਂ ਦੇ ਅਰਥ, ਉਹਨਾਂ ਦੇ ਸਪੱਸ਼ਟ ਅਰਥਾਂ ਨਾਲੋਂ ਗੰਭੀਰ ਹਨ । ਇਥੇ ਦੋ ਉਦਾਹਰਣਾਂ ਹਨ : 'ਊਸ਼ਾ' ਦਾ ਅਰਥ ਹੈ ਪਹੁ-ਫੁਟਣਾ । ਪਰ ਵੇਦਾਂ ਵਿਚ ਇਸ ਸ਼ਬਦ ਦਾ ਅਰਥ ਉਹ ਦੇਵੀ ਹੈ ਜਿਹੜੀ ਮਨੁੱਖ ਦੇ ਧੁੰਧਲੇ ਮਨ ਵਿਚ ਰੱਬੀ ਨੂਰ ਉਪਜਾਉਂਦੀ







ਹੈ । ਜਾਂ ਸ਼ਬਦ 'ਅਗਨੀ' ਲਓ ਜਿਸ ਦਾ ਅਰਥ ਹੈ—ਅੱਗ । ਵੈਦਕ ਅਰਥਾਂ ਵਿਚ ਇਸ ਦਾ ਅਰਥ ਅੱਗ-ਭਸਮ ਅਤੇ ਸਫ਼ਾਈ ਕਰਨ ਵਾਲੀ — ਹੀ ਨਹੀਂ, ਸਗੋਂ ਉਸ ਸ਼ਕਤੀ, ਇੱਛਾ ਅਤੇ ਤਾਕਤ ਦੇ ਹਨ, ਜਿਹੜੀ ਕਿ ਕਿਸੇ ਨੂੰ ਸੱਚ ਵਲ ਪਰੇਰਦੀ ਹੈ ।

ਮਹਾਨ ਸਾਧੂ-ਕਵੀ ਵਿਆਸ ਨੇ ਵੇਦਾਂ ਨੂੰ ਚਾਰ ਭਾਗਾਂ ਵਿਚ ਵੰਡਿਆ : ਰਿਗ, ਯਜੁਰ, ਸਾਮ, ਅਤੇ ਅਥਰਵ । ਉਹਨਾਂ ਵਿਚ ਅਨੇਕ ਦੇਵਤਿਆਂ ਦੀ ਪਰਸੰਸਾ ਦੇ ਸ਼ਲੋਕ, ਕਈ ਪ੍ਰਕਾਰ ਦੇ ਬਲੀਦਾਨਾਂ ਸੰਬੰਧੀ ਰਸਮਾਂ ਅਤੇ ਰਿਵਾਜਾਂ ਲਈ

ਲੇਖ ਅਤੇ ਬਹੁਤ ਸੂਖਮ ਵਿਚਾਰਧਾਰਾ ਨੂੰ ਪੇਸ਼ ਕਰਦੀਆਂ ਦਾਰਸ਼ਨਿਕ ਰਚਨਾਵਾਂ ਪ੍ਰਾਪਤ ਹਨ।

ਵੇਦ ਲਿਖੇ ਕਦੋਂ ਗਏ ? ਇਸ ਪ੍ਰਸ਼ਨ ਦੇ ਬਹੁਤ ਸਾਰੇ ਉੱਤਰ ਦਿਤ ਗਏ ਹਨ। ਉਹਨਾਂ ਵਿਚੋਂ ਕਿਸੇ ਵੀ ਇਕ ਦੇ ਠੀਕ ਹੋਣ ਬਾਰੇ ਕਹਿਣਾ ਔਖਾ ਹੈ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਉਹ 2500 ਪੂ: ਈ: ਵਿਚ ਲਿਖੇ ਗਏ ਸਨ। ਪਰ ਬੌਨ ਦੇ



ਐਚ. ਜੈਕੋਬੀ ਅਤੇ ਲੋਕਮਾਨਯ ਤਿਲਕ ਵਰਗੇ, ਕੁਝ ਹੋਰ ਲੋਕ ਵੀ ਹਨ ਜਿਨ੍ਹਾਂ ਦਾ ਵਿਸ਼ਵਾਸ ਹੈ ਕਿ ਉਹ ਕੋਈ 6000 ਵਰ੍ਹੇ ਪਹਿਲੇ ਲਿਖੇ ਗਏ ਸਨ । ਤਿਲਕ ਦਾ ਇਹ ਵਿਚਾਰ ਵੇਦਾਂ ਵਿਚ ਵਰਣਿਤ ਸਿਤਾਰਿਆਂ ਦੀ ਅਵਸਥਾ ਦੇ ਅਧਿਅਨ ਤੇ ਆਧਾਰਿਤ ਹੈ । ਪਰ ਇਕ ਹੋਰ ਵਿਦਵਾਨ ਸ਼੍ਰੀਮਤੀ ਬਲਾਵਤਸਕੀ ਕਹਿੰਦੀ ਹੈ ਕਿ ਵੇਦਾਂ ਵਿਚ ਵਰਣਿਤ ਸਿਤਾਰਿਆਂ ਦੀ ਅਵਸਥਾ ਹਰ 6000 ਵਰ੍ਹਿਆਂ ਮਗਰੋਂ ਆ ਜਾਂਦੀ ਹੈ । ਇਸ ਕਰ ਕੇ ਸਾਨੂੰ ਕਿਵੇਂ ਭਰੋਸਾ ਹੋ ਸਕਦਾ ਹੈ ਕਿ ਵੇਦ 60,000 ਵਰ੍ਹੇ ਪਹਿਲਾਂ ਨਹੀਂ ਲਿਖੇ ਗਏ ਸਨ ? ਉਸ ਦਾ ਨਿੱਜੀ ਵਿਚਾਰ ਇਹ ਸੀ ਕਿ ਉਹ ਕਿਤੇ ਬਹੁਤ ਦੇਰ ਪਹਿਲਾਂ ਲਿਖੇ ਗਏ ।

ਭਾਰਤੀ ਪਰੰਪਰਾ ਦਸਦੀ ਹੈ ਕਿ ਮਨੁੱਖ ਵਿਗਿਆਨ ਬਾਰੇ ਸਾਡੇ ਵਿਸ਼ਵਾਸ ਨਾਲੋਂ ਵਧੇਰੇ ਪੁਰਾਣਾ ਹੈ । ਪੁਰਾਣ ਕਹਿੰਦੇ ਹਨ ਕਿ ਇਕ ਵਾਰ ਇਕ ਬਹੁਤ ਵੱਡੀ ਪਰਲੋ ਆਈ ਜਿਸ ਵਿਚ ਸਾਰੇ ਜੀਵ ਅਤੇ ਵਸਤਾਂ ਡੁੱਬ ਕੇ ਖ਼ਤਮ ਹੋ ਗਈਆਂ, ਪਰ ਵਿਸ਼ਨੂੰ ਨੇ ਪਾਣੀ ਵਿਚ ਵੜ ਕੇ ਵੇਦਾਂ ਨੂੰ ਬਚਾ ਲਿਆ ।



ਕੀ ਇਹ ਪੌਰਾਣਿਕ ਕਥਾ ਇਹ ਗੱਲ ਨਹੀਂ ਸੁਝਾਉਂਦੀ ਕਿ ਵੇਦ ਕਿਸੇ ਬਹੁਤ ਪੁਰਾਣੇ ਸਮੇਂ ਦੇ ਸਭਿਆਚਾਰ ਦੀ ਦਸਤਾਵੇਜ਼ ਹਨ ? ਉਹਨਾਂ ਦੇ ਲਿਖੇ ਜਾਣ ਤੋਂ ਬਹੁਤ ਦੇਰ ਪਹਿਲਾਂ ਵੇਦ ਇਕ ਪੁਸ਼ਤ ਤੋਂ ਦੂਜੀ ਪੁਸ਼ਤ ਤਕ ਮੂੰਹ-ਜ਼ਬਾਨੀ ਪੀੜ੍ਹੀਓ ਪੀੜ੍ਹੀ ਚਲਦੇ ਰਹੇ। ਉਹਨਾਂ ਦੀ ਭਾਸ਼ਾ ਬੜੀ ਪੁਖ਼ਤਾ ਹੈ; ਇਹ ਬਹੁਤ ਥੋੜ੍ਹੇ ਸ਼ਬਦਾਂ ਵਿਚ ਬਹੁਤ ਕੁਝ ਵਰਣਨ ਕਰ ਸਕਦੀ ਹੈ। ਇਹ ਭਾਸ਼ਾ ਇਸ ਪੁਖ਼ਤਗੀ ਦੀ ਪ੍ਰਾਪਤੀ ਤੋਂ ਪਹਿਲਾਂ ਬਹੁਤ ਦੇਰ ਤੱਕ ਵਰਤੀ ਜਾਂਦੀ ਰਹੀ ਹੋਵੇਗੀ। ਕਿਸੇ ਮਹਾਨ ਸਭਿਆਚਾਰ ਨੇ ਹੀ ਇਹੋ ਜਿਹੀ ਭਾਸ਼ਾ ਨੂੰ ਵਿਕਸਿਤ ਕੀਤਾ ਹੋਵੇਗਾ।

ਆਓ ਇਹ ਆਸ ਕਰੀਏ ਕਿ ਇਕ ਦਿਨ ਅਸੀਂ ਉਸ ਸਭਿਅਤਾ ਬਾਰੇ ਬਹੁਤ ਕੁਝ ਜਾਣ ਸਕਾਂਗੇ ਜਿਸ ਨੇ ਇਹ ਵੇਦ ਪੈਦਾ ਕੀਤੇ ਅਤੇ ਜਿਹੜੀ ਇਸ ਦੇ ਸ਼ਲੋਕਾਂ ਨੂੰ ਉਹਨਾਂ ਦੇ ਅਸਲੀ ਭਾਵਾਂ ਅਨੁਸਾਰ ਸਮਝਦੀ ਸੀ, ਕਿਉਂਕਿ ਵੇਦਾਂ ਵਿਚ ਇਹ ਗੱਲ ਕਹੀ ਗਈ ਹੈ ਕਿ ਵੇਦਾਂ ਦੇ ਅਰਥ ਕੇਵਲ ਉਸੇ ਵੇਲੇ ਸਮਝੇ ਜਾ ਸਕਦੇ ਹਨ ਜਦੋਂ ਮਨੁੱਖ ਸਾਧ-ਬੁਧੀ ਨੂੰ ਪ੍ਰਾਪਤ ਹੁੰਦਾ ਹੈ।



# ਉਪਨਿਸ਼ਦ

ਬਹੁਤ ਚਿਰ ਪਹਿਲਾਂ ਇਕ ਵਾਰ, ਇਕ ਉਘੇ ਰਿਸ਼ੀ — ਵਜਸਰਾਵਸ ਨੇ ਇਕ ਬਹੁਤ ਅਜੀਬ ਰਸਮ ਪੂਰੀ ਕੀਤੀ। ਉਸ ਰਸਮ ਅਨੁਸਾਰ, ਕਰਤਾ ਨੂੰ ਆਪਣੀ ਸਾਰੀ ਸੰਪਤੀ ਅਤੇ ਮਲਕੀਅਤ ਪੁਜਾਰੀਆਂ ਗ਼ਰੀਬਾਂ ਅਤੇ ਹੋਰ ਅਧਿਕਾਰੀ ਲੋਕਾਂ ਵਿਚ ਵੰਡਣ ਦੀ ਲੋੜ ਸੀ।

ਉਸ ਰਿਸ਼ੀ ਦਾ ਛੋਟਾ ਜਿਹਾ ਨਚੀਕੇਤ ਨਾਂ .ਦਾ ਇਕ ਪੁੱਤਰ ਸੀ।



ਨਚੀਕੇਤ ਨੇ ਸੋਚਿਆ ਕਿ ਉਸ ਦੇ ਪਿਤਾ ਸਭ ਕੁਝ ਦਾਨ ਵਿਚ ਦੇ ਰਹੇ ਹਨ, ਇਸ ਕਰ ਕੇ ਉਹਨਾਂ ਨੂੰ ਉਸ ਨੂੰ ਵੀ ਦਾਨ ਵਿਚ ਦੇ ਦੇਣਾ ਚਾਹੀਦਾ ਹੈ।

ਇਸ ਕਰਕੇ, ਜਦੋਂ ਰਿਸ਼ੀ ਆਪਣੀ ਸੰਪਤੀ ਨੂੰ ਆਪਣੇ ਮਹਿਮਾਨਾਂ ਵਿਚ ਵੰਡ ਰਹੇ ਸਨ, ਨਚੀਕੇਤ ਨੇ ਉਹਨਾਂ ਕੋਲ ਜਾ ਕੇ ਪੁੱਛਿਆ ! "ਪਿਤਾ ਜੀ, ਤੁਸੀਂ ਮੈਨੂੰ ਦਾਨ ਵਿਚ ਕਿਸ ਦੇ ਹਵਾਲੇ ਕੀਤਾ ਹੈ ?"



ਰਿਸ਼ੀ ਨੇ ਕੋਈ ਉੱਤਰ ਨਾ ਦਿਤਾ। ਪਰ ਉਸ ਦਾ ਪੁੱਤਰ ਉਦੋਂ ਤੱਕ ਇਹ ਪ੍ਰਸ਼ਨ ਦੁਹਰਾਉਂਦਾ ਰਿਹਾ, ਜਦੋਂ ਤੱਕ ਰਿਸ਼ੀ ਨੇ ਤੰਗ ਆ ਕੇ ਇਹ ਨਹੀਂ ਕਹਿ ਦਿਤਾ : "ਮੈਂ ਤੈਨੂੰ ਯਮ ਦੇ ਹਵਾਲੇ ਕਰ ਦਿਤਾ ਹੈ !"

ਯਮ ਮੌਤ ਦਾ ਡਰਾਉਣਾ ਦੇਵਤਾ ਹੈ। ਰਿਸ਼ੀ ਦੇ ਸ਼ਬਦਾਂ ਨੇ ਉਥੇ ਹਾਜ਼ਰ ਸਾਰੇ ਲੋਕਾਂ ਨੂੰ ਹੈਰਾਨ ਜ਼ਰੂਰ ਕੀਤਾ ਹੋਵੇਗਾ। ਨਚੀਕੇਤ ਹੀ ਇਕੱਲਾ ਨਿਸਚਲ ਖੜਾ ਸੀ। ਉਸ ਨੇ ਸੋਚਿਆ ! ਮੈਂ ਅਜਿਹਾ ਕੁਝ ਨਹੀਂ ਕੀਤਾ ਜਿਸ ਲਈ ਮੇਰੇ ਪਿਤਾ ਜੀ ਮੇਰੇ ਲਈ ਮੌਤ ਮੰਗਣ। ਸ਼ਾਇਦ ਇਹ ਕਿਸਮਤ ਦੀ ਦੇਣ ਹੋਵੇ ਕਿ ਮੈਂ ਯਮ ਨੂੰ ਮਿਲਾਂ।

ਨਚੀਕੇਤ ਨੇ ਯਮ-ਨਗਰੀ ਨੂੰ ਜਾਣ ਦੀ ਤਿਆਰੀ ਸ਼ੁਰੂ ਕਰ ਦਿਤੀ। ਰਿਸ਼ੀ ਅਤੇ ਹੋਰਨਾਂ ਨੇ ਉਸ ਦਾ ਮਨ ਬਦਲਣ ਦੇ ਬਹੁਤ ਯਤਨ ਕੀਤੇ। ਪਰ ਉਹ ਮੁੰਡਾ ਪੱਕਾ ਰਿਹਾ। "ਮੈਨੂੰ ਯਮ ਨੂੰ ਜ਼ਰੂਰ ਮਿਲਣਾ ਚਾਹੀਦਾ ਹੈ" ਉਸ ਨੇ ਕਿਹਾ ਅਤੇ ਚਲਾ ਗਿਆ।

ਜਦੋਂ ਨਚੀਕੇਤ ਆਪਣੀ ਮੰਜ਼ਲ ਤੇ ਪਹੁੰਚਿਆ ਤਾਂ ਯਮ ਉਥੇ ਨਹੀਂ ਸੀ। ਮੁੰਡੇ ਨੂੰ ਉਸ ਦੀ ਉਡੀਕ ਵਿਚ ਤਿੰਨ ਦਿਨ ਅਤੇ ਤਿੰਨ ਰਾਤਾਂ ਅੰਨ ਪਾਣੀ ਤੋਂ ਬਿਨਾਂ ਹੀ ਰਹਿਣਾ ਪਿਆ। ਯਮ, ਵਾਪਸੀ ਤੇ, ਉਸ ਮੁੰਡੇ ਦੇ ਹੌਸਲੇ ਅਤੇ ਇਰਾਦੇ ਨੂੰ ਵੇਖ ਕੇ ਬਹੁਤ ਖ਼ੁਸ਼ ਹੋਇਆ। ਉਸ ਨੇ ਕਿਹਾ, "ਸਬਰ ਨਾਲ ਤਿੰਨ ਦਿਨ



ਦੁਖ ਝੱਲਣ ਕਰਕੇ, ਮੈਂ ਤੈਨੂੰ ਤਿੰਨ ਵਰ ਦੇਵਾਂਗਾ। ਦੱਸ ਤੈਨੂੰ ਕੀ ਪਸੰਦ ਹੈ ?"

ਨਚੀਕੇਤ ਨੇ ਕਿਹਾ, "ਕਿਉਂਕਿ ਮੈਂ ਆ ਗਿਆ ਹਾਂ ਇਸ ਕਰਕੇ ਮੇਰੇ ਪਿਤਾ ਜੀ ਬਹੁਤ ਚਿੰਤਾ ਅਤੇ ਦੁਖ ਵਿਚ ਹੋਣਗੇ। ਓ ਮੌਤ ਦੇ ਦੇਵਤਾ, ਉਸ ਨੂੰ ਉਸ ਦੇ ਮਨ ਦੀ ਸ਼ਾਂਤੀ ਵਾਪਸ ਦੇ ਦੇ।"

ਯਮ ਨੇ ਕਿਹਾ : "ਹੋ ਗਿਆ।"

ਫੇਰ, ਨਚੀਕੇਤ ਨੇ ਉਸ ਬਹਿਸ਼ਤ ਵਿਚ ਦਾਖ਼ਲ ਹੋਣ ਦਾ ਰਾਜ਼ ਜਾਣਨਾ ਚਾਹਿਆ ਜਿਥੇ ਜਾਣ ਮਗਰੋਂ ਮੌਤ ਅਤੇ ਬੁਢਾਪੇ ਦਾ ਕੋਈ ਡਰ ਨਹੀਂ ਰਹਿੰਦਾ। ਯਮ ਨੇ ਖ਼ੁਸ਼ੀ ਖ਼ੁਸ਼ੀ ਇਹ ਗੱਲ ਉਸ ਨੂੰ ਸਮਝਾ ਦਿਤੀ।

ਅੰਤ ਵਿਚ ਨਚੀਕੇਤ ਨੇ ਕਿਹਾ, "ਉਹ ਪ੍ਰਮਾਤਮਾ ਮੈਨੂੰ ਮੌਤ ਦਾ ਰਾਜ਼ ਦੱਸ ਦੇ।



ਮੌਤ ਮਗਰੋਂ ਕੀ ਹੁੰਦਾ ਹੈ ? ਅਤੇ ਕੋਈ ਕਿਵੇਂ ਅਮਰ ਹੁੰਦਾ ਹੈ ?"

ਯਮ ਚਕਰਾ ਗਿਆ। ਇਹ ਬਹੁਤ ਸੰਭਾਲੇ ਗਏ ਭੇਤ ਸਨ। ਪ੍ਰਮਾਤਮਾ ਅਤੇ ਉਸ ਤੋਂ ਬਿਨਾਂ ਕਿਸੇ ਨੂੰ ਇਹਨਾਂ ਦਾ ਗਿਆਨ ਨਹੀਂ ਸੀ। ਇਸ ਕਰਕੇ, ਨਚੀਕੇਤ ਨੂੰ ਯਮ ਨੇ ਸੰਪਤੀ, ਸ਼ਕਤੀ ਅਤੇ ਬਾਦਸ਼ਾਹੀ ਕੁਝ ਹੋਰ ਵਰਾਂ ਦਾ ਸੁਝਾ ਦਿਤਾ। ਪਰ ਨਚੀਕੇਤ ਇਸ ਲਾਲਚ ਦਾ ਸ਼ਿਕਾਰ ਨਾ ਹੋਇਆ। ਉਸ ਨੇ ਮੌਤ ਦਾ ਭੇਦ ਖੋਲ੍ਹਣਾ ਸੀ ਅਤੇ ਅਮਰਤਵ ਦਾ ਭੇਤ ਜਾਣਨਾ ਸੀ।

ਯਮ ਇਸ ਬੱਚੇ ਦੀਆਂ ਇਹਨਾਂ ਗੰਭੀਰ ਗੱਲਾਂ ਨੂੰ ਜਾਨਣ ਦੀ ਉਤਸੁਕਤਾ ਤੇ ਹੈਰਾਨ ਹੋਇਆ। ਉਸ ਨੂੰ ਨਚੀਕੇਤ ਦੇ ਪ੍ਰਸ਼ਨਾਂ ਦੇ ਉੱਤਰ ਦੇਣੇ ਪਏ। ਉਸ ਨੇ ਉਸ ਬੱਚੇ ਨੂੰ ਅਸਲੀ — ਆਤਮ-ਆਤਮਾਂ ਨੂੰ ਜਾਣਨ ਦੀਆਂ ਮੁਸ਼ਕਲਾਂ ਬਾਰੇ ਦਸਿਆ। ਇਕ ਵਾਰ ਉਸ ਦੇ ਅਸਲੀ ਆਤਮਾ ਨੂੰ ਪਛਾਣ-ਲੈਣ ਮਗਰੋਂ ਉਸ ਨੂੰ ਪਤਾ ਲੱਗ ਜਾਵੇਗਾ, ਕਿ ਮੌਤ ਇਕ ਭੁਲੇਖਾ ਹੀ ਹੈ, ਕਿਉਂਕਿ ਰੂਹ, ਮਨੁੱਖ ਦਾ ਅਸਲੀ ਆਤਮ ਕਦੇ ਨਹੀਂ ਮਰਦਾ।

ਇਹ ਨਚੀਕੇਤ ਦੀ ਕਹਾਣੀ ਉਪਨਿਸ਼ਦਾਂ ਵਿਚੋਂ ਲਈ ਗਈ ਹੈ। ਉਪਨਿਸ਼ਦਾਂ ਦੇ ਪੰਨਿਆਂ ਵਿਚ ਸਾਨੂੰ ਬਹੁਤ ਸਾਰੇ ਜੁਆਨ ਬੁਧੀ ਤੇ ਲਗਨ ਵਾਲੇ ਖੋਜੀ ਮਿਲਦੇ ਹਨ ਜਿਹੜੇ ਬੜੀ ਦੇਰ ਤੋਂ ਵਿੱਸਰ ਚੁਕੇ ਹਨ।

ਉਪਨਿਸ਼ਦਾਂ ਦੀਆਂ ਕਹਾਣੀਆਂ ਵਿਚੋਂ ਸਾਨੂੰ ਦੇਸ਼ ਵਿਚ ਬਹੁਤ ਸਮਾਂ ਪਹਿਲਾਂ ਦੀ ਲਾਸਾਨੀ ਵਿਦਿਆ ਪ੍ਰਣਾਲੀ ਦੇ ਇਸ਼ਾਰੇ ਪ੍ਰਾਪਤ ਹੁੰਦੇ ਹਨ। ਇਕ ਸ਼ਿਸ਼ ਸਾਰੀਆਂ ਜ਼ਿਮੇਦਾਰੀਆਂ ਤੋਂ ਮੁਕਤ, ਆਪਣੇ ਗੁਰੂ ਨਾਲ ਇਕ ਜੰਗਲ ਵਿਚ ਰਹਿੰਦਾ ਹੁੰਦਾ ਸੀ। ਉਸ ਨ ਮਨੋਂ ਤਨੋਂ ਆਪਣਾ ਅਧਿਐਨ ਕਰਨਾ ਹੁੰਦਾ ਸੀ। ਉਸ ਦਾ ਅਧਿਐਨ ਧਾਰਮਕ ਗ੍ਰੰਥਾਂ ਤੱਕ ਹੀ ਸੀਮਿਤ ਨਹੀਂ ਸੀ ਸਗੋਂ ਗੰਭੀਰ ਭਗਤੀ ਅਤੇ ਯੋਗ ਤੋਂ ਤਪੱਸਿਆ ਤਕ ਫੈਲਿਆ ਹੋਇਆ ਸੀ।

ਭਾਰਤ ਦੇ ਸਾਹਿੱਤਕ ਵਿਰਸੇ ਵਿਚ ਉਪਨਿਸ਼ਦਾਂ ਦੀ ਮਹੱਤਾ ਵੇਦਾਂ ਤੋਂ ਮਗਰੋਂ ਦੂਜੀ ਹੈ। ਕਈ ਵਿਦਵਾਨ ਉਹਨਾਂ ਨੂੰ ਵੇਦਾਂ ਦਾ ਅੰਤ ਸਮਝਦੇ ਹਨ ਕਿਉਂਕਿ ਉਹਨਾਂ ਨੂੰ ਵੇਦਾਂਤ — ਵੇਦਾਂ ਦਾ ਅੰਤ ਕਿਹਾ ਜਾਂਦਾ ਹੈ। ਪਰ ਜੇ ਉਹਨਾਂ ਨੂੰ ਵੇਦਾਂ ਵਿਚ ਪ੍ਰਾਪਤ ਕੁਝ ਵਿਚਾਰਾਂ ਦੇ ਵਰਣਨ ਕਿਹਾ ਜਾਵੇ ਤਾਂ ਵਧੇਰ ਠੀਕ ਹੋਵੇਗਾ। ਹਰ ਇਕ ਉਪਨਿਸ਼ਦ ਦਾ ਵਿਸ਼ਾ ਕਿਸੇ ਵੇਦ ਨਾਲ ਸਬੰਧਿਤ ਹੈ। ਬਹੁਤ ਉਪਨਿਸ਼ਦ ਵੇਦਾਂ ਦੇ ਅੰਤਮ ਕਾਲ ਵਿਚ ਰਚੇ ਗਏ ਭਾਵੇਂ ਕੁਝ ਕੁ ਬਹੁਤ ਮਗਰੋਂ ਜਾ ਕੇ ਰਚੇ ਗਏ। ਕੁਲ 108 ਉਪਨਿਸ਼ਦ ਹਨ ਜਿਨ੍ਹਾਂ ਵਿਚੋਂ, ਕੇਨ, ਕਥਾ, ਮੰਡੂਕ, ਮੰਡੂਕਿਆ,

ਅਤੇ ਪ੍ਰਸ਼ਨ ਬਹੁਤ ਉਘੇ ਹਨ।

"ਆਪਣੇ ਆਪ ਨੂੰ ਜਾਣੋ" ਉਪਨਿਸ਼ਦਾਂ ਅਤੇ ਵੇਦਾਂ ਦਾ ਮੁਖ ਵਿਸ਼ਾ ਹੈ। ਪਰ ਇਹ ਕੰਮ ਕਰਨਾ ਬਹੁਤ ਮੁਸ਼ਕਿਲ ਹੈ ਇਸ ਕਰਕੇ ਉਪਨਿਸ਼ਦ ਕਹਿੰਦੇ ਹਨ :

"ਬਹੁਤੇ ਲੋਕਾਂ ਨੂੰ ਆਤਮਾ ਦੀ ਆਵਾਜ਼ ਸੁਣਨੀ ਪ੍ਰਾਪਤ ਨਹੀਂ ਹੈ। ਭਾਵੇਂ ਬਹੁਤੇ ਲੋਕ ਇਸ ਨੂੰ ਸੁਣਦੇ ਹਨ, ਪਰ ਸਮਝਦੇ ਨਹੀਂ। ਅਜੀਬ ਉਹ ਬੰਦਾ ਹੈ ਜਿਹੜਾ ਇਸ ਬਾਰੇ ਗੱਲ ਕਰਦਾ ਹੈ। ਬੁਧੀਵਾਨ ਉਹ ਹੈ ਜਿਹੜਾ ਇਹ ਕੰਮ ਕਰਨਾ ਸਿਖ ਲੈਂਦਾ ਹੈ। ਬਖ਼ਸ਼ਿਆ ਹੋਇਆ ਉਹ ਹੈ ਜਿਹੜਾ ਚੰਗੇ ਗੁਰੂ ਤੋਂ ਵਿਦਿਆ ਲੈ ਕੇ, ਇਸ ਨੂੰ ਸਮਝਣਯੋਗ ਹੋ ਗਿਆ।"

ਪਰ ਇਸ ਦੀ ਸਿਖਿਆ, ਉਪਨਿਸ਼ਦਾਂ ਦੇ ਲੇਖਕਾਂ ਤੋਂ ਬਿਨਾਂ ਕੌਣ ਚੰਗੇਰੀ ਦੇ ਸਕਦਾ ਹੈ ? ਉਹ ਇਸ ਭੇਤ ਦਾ ਵਰਣਨ ਸਪੱਸ਼ਟ ਅਤੇ ਜ਼ੋਰਦਾਰ ਸ਼ਬਦਾਂ ਵਿਚ ਕਰਨ ਦਾ ਯਤਨ ਕਰਦੇ ਹਨ। ਆਓ ਇਕ ਉਦਾਹਰਣ ਤੇ ਵਿਚਾਰ ਕਰੀਏ :

ਇਕ ਵਾਰ, ਮਹਾਂ ਰਿਸ਼ੀ ਯਗਯਵਲਕਯ ਰਾਜਾ ਜਨਕ ਨਾਲ ਦਰਸ਼ਨ ਉਤੇ ਵਿਚਾਰ ਵਟਾਂਦਰਾ ਕਰ ਰਿਹਾ ਸੀ। ਸੰਸਾਰਕ ਆਦਮੀ — ਜਨਕ — ਬਹੁਤ ਵਿਦਵਾਨ ਅਤੇ ਅਕਲਮੰਦ ਸੀ। ਰਾਜੇ ਤੇ ਬਹੁਤ ਖ਼ੁਸ਼ ਹੋ ਕੇ ਯਗਯਵਲਕਯ ਨੇ ਇਕ ਵਚਨ ਦੇਣ ਦੀ ਪੇਸ਼ਕਸ਼ ਕੀਤੀ।

ਰਾਜਾ ਅਪਣਾ ਸਾਰਾ ਜੀਵਨ ਧਰਮ ਪੁਸਤਕਾਂ ਦਾ ਅਧਿਐਨ ਕਰਦਾ ਰਿਹਾ ਅਤੇ ਉਹਨਾਂ ਬਾਰੇ ਸੋਚਦਾ ਰਿਹਾ। ਪਰ ਉਸ ਦੀ ਗਿਆਨ ਲਈ ਪਿਆਸ ਨਾ ਬੁਝੀ। ਉਸ ਨੇ ਵਧੇਰੇ ਗਿਆਨ-ਪ੍ਰਾਪਤੀ ਦੀ ਉਤਸੁਕਤਾ ਨਾਲ ਮਹਾਤਮਾ ਨੂੰ ਹੇਠ ਲਿਖੇ ਪ੍ਰਸ਼ਨਾਂ ਦੇ ਉੱਤਰ ਦੇਣ ਲਈ ਕਿਹਾ :

ਬਾਦਸ਼ਾਹ ਨੇ ਕਿਹਾ, "ਯਗਯਵਲਕਯ, ਮਨੁੱਖ ਦਾ ਚਾਨਣ ਕੀ ਹੈ ?"

ਯਗਯਵਲਕਯ ਨੇ ਉੱਤਰ ਦਿਤਾ, "ਸੂਰਜ। ਕਿਉਂਕਿ ਇਸ ਦੇ ਚਾਨਣ ਨਾਲ ਮਨੁੱਖ ਦੇਖਦਾ, ਕੰਮ ਕਰਦਾ ਅਤੇ ਘਰ ਵਾਪਸ ਆਉਂਦਾ ਹੈ।"

ਜਨਕ ਵੈਦੇਹਾ ਨੇ ਕਿਹਾ, "ਹੇ ਯਗਯਵਲਕਯ, ਇਹ ਠੀਕ ਹੀ ਹੈ। ਪਰ ਜਦੋਂ ਸੂਰਜ ਛਿਪ ਜਾਵੇ ਉਦੋਂ ਮਨੁੱਖ ਲਈ ਚਾਨਣ ਕਾਹਦਾ ਹੁੰਦਾ ਹੈ ?"

ਯਗਯਵਲਕਯ ਨੇ ਉੱਤਰ ਦਿਤਾ, "ਉਸ ਲਈ ਚਾਨਣ ਚੰਦਰਮਾ ਦਾ ਹੁੰਦਾ ਹੈ। ਕਿਉਂਕਿ ਇਸ ਦੇ ਚਾਨਣ ਨਾਲ ਆਦਮੀ ਵੇਖਦਾ, ਕੰਮ ਕਰਦਾ ਅਤੇ ਘਰ ਪਰਤਦਾ ਹੈ।"



ਜਨਕ ਵੈਦੇਹਾ ਨੇ ਕਿਹਾ, "ਹੇ ਯਗਯਵਲਕਯ ਇਹ ਠੀਕ ਹੈ । ਪਰ ਜਦੋਂ ਸੂਰਜ ਡੁੱਬ ਜਾਂਦਾ ਹੈ ਅਤੇ ਚੰਦਰਮਾ ਡੁੱਬ ਜਾਂਦਾ ਹੈ ਤਾਂ ਇਸ ਲਈ ਚਾਨਣ ਕਾਹਦਾ ਹੁੰਦਾ ਹੈ ?"

ਯਗਯਵਲਕਯ ਨੇ ਉੱਤਰ ਦਿਤਾ, "ਉਸ ਲਈ ਚਾਨਣ ਅਗਨੀ ਦਾ ਹੁੰਦਾ ਹੈ। ਕਿਉਂਕਿ ਇਸ ਦੇ ਚਾਨਣ ਨਾਲ ਮਨੁੱਖ ਵੇਖਦਾ, ਕੰਮ ਕਰਦਾ ਅਤੇ ਘਰ ਪਰਤਦਾ ਹੈ।"

ਜਨਕ ਵੈਦੇਹਾ ਨੇ ਕਿਹਾ, "ਹੇ ਯਗਯਵਲਕਯ ਇਹ ਠੀਕ ਹੈ । ਪਰ ਜਦੋਂ ਸੂਰਜ ਅਤੇ ਚੰਦ ਡੁੱਬ ਜਾਂਦੇ ਹਨ ਅਤੇ ਅਗਨੀ ਬੁੱਝ ਜਾਂਦੀ ਹੈ ਤਾਂ ਇਸ ਲਈ ਚਾਨਣ ਕਾਹਦਾ ਹੁੰਦਾ ਹੈ ?"

ਯਗਯਵਲਕਯ ਨੇ ਕਿਹਾ, "ਉਸ ਦਾ ਚਾਨਣ ਆਵਾਜ਼ ਹੁੰਦੀ ਹੈ। ਕਿਉਂਕਿ ਇਸ ਨਾਲ ਮਨੁੱਖ ਵੇਖਦਾ, ਕੰਮ ਕਰਦਾ ਅਤੇ ਪਰਤਦਾ ਹੈ। ਇਸ ਕਰਕੇ, ਹੇ ਰਾਜਾ, ਜਦੋਂ ਕੋਈ ਬਿਲਕੁਲ ਨਹੀਂ ਦੇਖ ਸਕਦਾ ਅਤੇ ਆਵਾਜ਼ ਸੁਣਦਾ ਹੈ ਤਾਂ ਉਹ ਉਸ ਵਲ ਤੁਰ ਪੈਂਦਾ ਹੈ।"



ਜਨਕ ਵੈਦੇਹਾ ਨੇ ਕਿਹਾ, "ਹੇ ਯਗਯਵਲਕਯ, ਇਹ ਠੀਕ ਹੈ । ਪਰ ਜਦੋਂ ਸੂਰਜ, ਚੰਦ ਡੁੱਬ ਜਾਂਦੇ ਹਨ, ਅਤੇ ਅਗਨੀ ਬੁਝ ਜਾਂਦੀ ਹੈ ਅਤੇ ਆਵਾਜ਼ ਦਬਾ ਦਿਤੀ ਜਾਂਦੀ ਹੈ, ਉਸ ਵੇਲੇ ਮਨੁੱਖ ਨੂੰ ਚਾਨਣ ਕਾਹਦਾ ਮਿਲਦਾ ਹੈ ?"

ਯਗਯਵਲਕਯ ਨੇ ਉੱਤਰ ਦਿਤਾ, "ਉਸ ਨੂੰ ਚਾਨਣ ਆਤਮਾ ਤੋਂ ਮਿਲਦਾ ਹੈ ।"



# ਰਾਮਾਇਣ

ਦੰਡਕਾਰਣਯ, ਪਹਾੜਾਂ ਅਤੇ ਨਦੀਆਂ ਵਾਲਾ ਇਕ ਵਿਸ਼ਾਲ ਪੁਰਾਤਨ ਜੰਗਲ, ਜਿਸ ਬਾਰੇ ਅਨੇਕ ਪੁਰਾਣੀਆਂ ਪੁਸਤਕਾਂ ਵਿਚ ਵਰਣਨ ਹੈ, ਹਾਲੇ ਵੀ ਮੌਜੂਦ ਹੈ। ਇਹ ਭੂਤ ਕਾਲ ਵਿਚ ਗੋਦਾਵਰੀ ਅਤੇ ਨਰਬਦਾ ਦਰਿਆਵਾਂ ਵਿਚਕਾਰ ਹੁਣ ਨਾਲੋਂ ਵਡੇਰਾ ਸੀ।

ਅੱਜ ਵੀ ਤਾਮਸ ਨਦੀ, ਮਧੁਰਤਾ ਨਾਲ ਸੂਕਦੀ ਅਤੇ ਨੱਚਦੀ ਜਾਂਦੀ ਹੈ, ਆਪਣੇ ਭੂਰੇ ਅਤੇ ਸਫ਼ੈਦ ਵੱਟਿਆਂ ਦੇ ਵਹਿਣ ਉਤੋਂ ਦੀ, ਘਣੇ ਜੰਗਲਾਂ ਵਿਚੋਂ ਵਹਿੰਦੀ ਵੇਖੀ ਜਾ ਸਕਦੀ ਹੈ।

ਤਿੰਨ ਹਜ਼ਾਰ ਵਰ੍ਹੇ ਪਹਿਲਾਂ ਇਕ ਮਹਾਨ ਰਿਸ਼ੀ ਇਸ ਨਦੀ ਦੇ ਕਿਨਾਰੇ ਰਹਿੰਦਾ ਹੁੰਦਾ ਸੀ। ਵਰ੍ਹਿਆਂ ਤੱਕ ਉਹ ਸਮਾਧੀ ਵਿਚ ਰਹਿੰਦਾ ਅਤੇ ਇੰਨਾ ਅਹਿੱਲ ਰਹਿੰਦਾ ਕਿ ਉਸ ਦੀ ਦੇਹ ਦੁਆਲੇ ਵਰਮੀਆਂ ਬਣ ਜਾਂਦੀਆਂ ਸਨ। ਇਸ ਵਰਮੀ ਲਈ ਸੰਸਕ੍ਰਿਤ ਦਾ ਸ਼ਬਦ ਹੈ 'ਵਾਲਮੀਕ'। ਕਿਉਂਕਿ ਇਹ ਰਿਸ਼ੀ ਇਹਨਾਂ ਵਰਮੀਆਂ ਵਿਚ ਬਣਿਆ ਸੀ, ਇਸ ਕਰ ਕੇ ਇਸ ਦਾ ਨਾਂ 'ਵਾਲਮੀਕੀ' ਪੈ ਗਿਆ।

ਇਕ ਦਿਨ ਸਵੇਰੇ ਹੀ, ਇਹ ਰਿਸ਼ੀ ਤਾਮਸ ਵਿਚ ਨਹਾ ਕੇ ਵਾਪਸ ਆਪਣੀ ਕੁਟੀਆ ਨੂੰ ਪਰਤ ਰਿਹਾ ਸੀ। ਸੁੰਦਰ ਪੰਛੀਆਂ ਦੇ ਇਕ ਜੋੜੇ ਨੇ ਉਸ ਦਾ ਧਿਆਨ ਖਿਚਿਆ। ਵਾਲਮੀਕੀ ਉਹਨਾਂ ਨੂੰ ਵੇਖਣ ਲਈ ਰੁਕ ਗਿਆ। ਅਚਾਨਕ ਹਵਾ ਵਿਚ ਸ਼ੂਕਦੇ ਇਕ ਤੀਰ ਨੇ ਉਹਨਾਂ ਵਿਚੋਂ ਇਕ ਨੂੰ ਨਿਸ਼ਾਨਾ ਬਣਾਇਆ, ਅਤੇ ਇਕ ਪੰਛੀ ਮਰ ਗਿਆ। ਦੂਜੇ ਪੰਛੀ ਨੇ ਦੁਖ ਅਤੇ ਦਰਦ ਵਿਚ ਚੀਕਾਂ ਮਾਰੀਆਂ।

ਵਾਲਮੀਕੀ ਗੁੱਸੇ ਵਿਚ ਕੰਬਣ ਲੱਗ ਗਿਆ। ਉਹ ਬਹੁਤ ਦੁਖ ਵਿਚ, ਬਹੁਤ



ਉਪ-ਭਾਵਕ ਹੋ ਕੇ ਬੋਲਿਆ। ਉਸ ਦੇ ਸ਼ਬਦਾਂ ਨ ਸ਼ਿਕਾਰੀ ਦੀ ਨਿਖੇਧੀ ਕਰਨ ਨਾਲੋਂ ਚੰਗੇਰਾ ਕੰਮ ਕੀਤਾ, ਜਿਨ੍ਹਾਂ ਨੇ ਮਨੁੱਖ ਨੂੰ ਵਰਤਾਓ ਕਰਨ ਦਾ ਢੰਗ ਸਿਖਾ ਦਿਤਾ।

ਜਦੋਂ ਉਸ ਦਾ ਗ਼ੁੱਸਾ ਠੰਡਾ ਹੋਇਆ, ਤਾਂ ਰਿਸ਼ੀ ਨੂੰ ਪਤਾ ਲਗਿਆ, ਕਿ ਜਿਸ ਤਾਲ ਵਿਚ ਉਸ ਨੇ ਉਹ ਸ਼ਬਦ ਬੋਲੇ ਸਨ, ਉਹਨਾਂ ਵਿਚ ਅਸਾਧਾਰਣ ਸ਼ਕਤੀ ਸੀ। ਉਹ ਪਿਛਲੇ ਕੁਝ ਦਿਨ ਪ੍ਰਗਟਾਅ ਦੇ ਉਸ ਰੂਪ ਨੂੰ ਲਭਣ ਬਾਰੇ ਸੋਚਦਾ ਰਿਹਾ ਸੀ ਜਿਹੜਾ ਉਸ ਪੁਸਤਕ ਲਈ ਯੋਗਤਮ ਹੋਵੇ ਜਿਹੜੀ ਉਸ ਨੇ ਲਿਖਣ ਦਾ ਫ਼ੈਸਲਾ ਕੀਤਾ ਹੋਇਆ ਸੀ। ਹੁਣ ਉਸ

ਨੂੰ ਪਤਾ ਲਗ ਗਿਆ ਕਿ ਉਸ ਦੇ ਸ਼ਬਦਾਂ ਨੇ ਜਿਹੜਾ ਰੂਪ ਧਾਰ ਲਿਆ ਸੀ, ਉਹ ਉਸ ਦਾ ਮੰਤਵ ਚੰਗੀ ਤਰ੍ਹਾਂ ਪੂਰਾ ਕਰ ਸਕੇਗਾ।

ਇਸ ਪ੍ਰਕਾਰ, ਸ਼ਿਕਾਰੀ ਨੂੰ ਸੰਬੋਧਿਤ ਸ਼ਬਦਾਂ ਨਾਲ ਪ੍ਰਗਟਾਅ ਦਾ ਨਵਾਂ ਰੂਪ (ਕਾਵਿਕ ਭਾਸ਼ਾ) ਬਣ ਗਿਆ। ਵਾਲਮੀਕੀ ਸਾਡਾ ਪਹਿਲਾ ਕਵੀ (ਆਦਿ ਕਵੀ) ਹੈ ਅਤੇ ਉਸ ਦਾ ਸੰਸਕ੍ਰਿਤ ਵਿਚ ਲਿਖਿਆ ਮਹਾਨ 'ਮਹਾਂਕਾਵਿ' ਸਾਡੇ ਸਾਹਿੱਤ ਵਿਚ, ਅਸਲ ਵਿਚ, ਪਹਿਲੀ ਸਾਹਿੱਤਕ ਰਚਨਾ ਹੈ।

ਉਹ ਮਹਾਂਕਾਵਿ 'ਰਾਮਾਇਣ' ਹੈ। ਹਰ ਭਾਰਤੀ ਬੱਚਾ ਕਿਸੇ ਨਾ ਕਿਸੇ ਰੂਪ ਵਿਚ ਰਾਮਾਇਣ ਬਾਰੇ ਜਾਣਦਾ ਹੈ। ਮੈਂ "ਕਿਸੇ ਨਾ ਕਿਸੇ ਰੂਪ" ਸ਼ਬਦ ਦੀ ਵਰਤੋਂ ਇਸ ਕਰ ਕੇ ਕੀਤੀ ਹੈ ਕਿ ਯੁੱਗਾਂ ਯੁੱਗਾਂ ਤੋਂ 'ਰਾਮਾਇਣ' ਦੀ ਮੁਖ ਕਹਾਣੀ ਨੇ ਅਨੇਕ ਲੇਖਕਾਂ ਨੂੰ ਮਹਾਂਕਾਵਿ, ਕਵਿਤਾਵਾਂ ਡਰਾਮੇ ਅਤੇ ਕਹਾਣੀਆਂ ਲਿਖਣ ਦੀ ਪ੍ਰੇਰਨਾ ਦਿਤੀ ਹੈ। ਹੋਰਨਾਂ ਵਿਚੋਂ ਦੋ ਬਹੁਤ ਹੀ ਬਖ਼ਸ਼ੇ ਹੋਏ ਕਵੀਆਂ — ਉੱਤਰ ਵਿਚ ਤੁਲਸੀ ਦਾਸ ਨੇ ਅਤੇ ਦੱਖਣ ਵਿਚ ਕਾਂਬਨ ਨੇ ਰਾਮਾਇਣ ਦੇ ਆਪਣੇ ਹੀ ਰੂਪ ਰਚੇ ਹਨ ਜਿਹੜੇ ਕਿ ਭਾਰਤ ਦੇ ਇਹਨਾਂ ਦੋਹਾਂ ਹਲਕਿਆਂ ਵਿਚ ਬਹੁਤ ਉਘੇ ਹਨ।

ਤਾਂ ਵੀ, ਸਾਰੇ ਰੂਪਾਂ ਵਿਚ, ਮੁਖ ਗੋਂਦ ਲਗਭਗ ਓਹੀ ਹੈ: ਅਯੁੱਧਿਆ ਦੇ ਸ਼ਹਿਜ਼ਾਦਾ ਰਾਮ ਨੂੰ ਉਸ ਦਾ ਪਿਤਾ ਦਸਰਥ ਬਾਦਸ਼ਾਹੀ ਤਾਜ ਦੇਣ ਵਾਲਾ ਸੀ, ਪਰ ਤਾਜ ਪੋਸ਼ੀ ਤੋਂ ਪਹਿਲੇ ਦਿਨ, ਉਸ ਦੀਆਂ ਤਿੰਨ ਰਾਣੀਆਂ ਵਿਚੋਂ ਇਕ — ਕੈਕਈ — ਉਸ ਨੂੰ ਦੋ ਕੌਲ ਪੂਰੇ ਕਰਨ ਦੇ ਵਾਅਦੇ ਬਾਰੇ ਯਾਦ ਕਰਵਾਉਂਦੀ ਹੈ। ਬਾਦਸ਼ਾਹ ਉਸ ਨੂੰ ਭਰੋਸਾ ਦਵਾਉਂਦਾ ਹੈ ਕਿ ਉਸ ਦਾ ਇਰਾਦਾ ਵਚਨ ਪੂਰੇ ਕਰਨ ਦਾ ਹੈ।



ਕੈਕਈ ਤੁਰਤ ਮੰਗਦੀ ਹੈ ਕਿ ਉਸ ਦੇ ਪੁੱਤਰ ਭਰਤ ਨੂੰ ਉਸ ਦਾ ਉੱਤਰਾਧਿਕਾਰੀ ਬਣਾ ਕੇ, ਰਾਮ ਨੂੰ 14 ਵਰ੍ਹਿਆਂ ਲਈ ਬਨਵਾਸ ਭੇਜਿਆ ਜਾਵੇ। ਬਾਦਸ਼ਾਹ ਚਕਰਾ ਜਾਂਦਾ ਹੈ। ਉਸ ਦੀ ਮਿੰਨਤ ਕਰਦਾ ਹੈ ਕਿ ਉਹ ਕੁਝ ਹੋਰ ਮੰਗ ਮੰਗ ਲਵੇ, ਪਰ ਉਹ ਨਾ ਮੰਨੀ।

ਇਸ ਕਰ ਕੇ ਉਸ ਦਾ ਪਿਤਾ ਆਪਣੇ ਵਚਨ ਪੂਰੇ

ਕਰਦਾ ਹੈ। ਰਾਮ ਆਪਣੀ ਪਤਨੀ ਸੀਤਾ ਅਤੇ ਛੋਟੇ ਭਰਾ ਲਛਮਣ ਸਮੇਤ ਅਯੁੱਧਿਆ ਤੋਂ ਬਨਵਾਸ ਲੈ ਲੈਂਦਾ ਹੈ।

ਉਸ ਤੋਂ ਤੁਰਤ ਮਗਰੋਂ ਦਸਰਥ ਦੁੱਖ ਨਾਲ ਮਰ ਜਾਂਦਾ ਹੈ। ਝਿਝਕ-ਦਿਆਂ ਅਤੇ ਦੁੱਖੀ ਮਨ ਨਾਲ, ਭਰਤ ਨੇ, ਰਾਮ ਦੀ ਥਾਂ ਅਯੁੱਧਿਆ ਦਾ ਰਾਜ ਸੰਭਾਲ ਲਿਆ।



ਰਾਮ, ਸੀਤਾ ਅਤੇ ਲਛਮਣ ਨਾਲ ਦੰਡਕਾਰਨਯ ਵਿਚੋਂ ਦੀ ਅਨੇਕ ਰਾਕਸ਼ਾਂ ਨੂੰ ਮਾਰਦੇ ਹੋਏ ਲੰਘਦੇ ਹਨ। ਇਹ ਰਾਕਸ਼ ਉਸ ਜੰਗਲ ਵਿਚ ਰਹਿੰਦੇ ਪਵਿੱਤਰ ਸਾਧੂਆਂ ਪ੍ਰਤੀ ਸਦਾ ਦੁਸ਼ਮਣੀ ਰਖਦੇ ਸਨ। ਇਹਨਾਂ ਰਾਕਸ਼ਾਂ ਦਾ ਰਾਜਾ 'ਰਾਵਣ' ਜਿਹੜਾ ਕਿ ਲੰਕਾ ਦੇ ਟਾਪੂ ਤੇ ਰਾਜ ਕਰਦਾ ਹੈ, ਰਾਮ ਤੋਂ ਬਦਲਾ ਲੈਣ ਦਾ ਫ਼ੈਸਲਾ ਕਰਦਾ ਹੈ। ਉਹ ਸੀਤਾ ਨੂੰ ਧੋਖੇ ਨਾਲ ਚੁਕ ਕੇ ਆਪਣੇ ਟਾਪੂ ਵਿਚ ਲੈ ਜਾਂਦਾ ਹੈ।

ਬਹੁਤ ਖੋਜ ਭਾਲ ਮਗਰੋਂ, ਬੰਦਰ-ਸੈਨਾ ਤੋਂ ਸਹਾਇਤਾ ਪ੍ਰਾਪਤ ਕਰ ਕੇ, ਰਾਮ ਰਾਵਣ ਦੇ ਕਿਲ੍ਹੇ ਉਤੇ ਹਮਲਾ ਕਰਦਾ ਹੈ ਅਤੇ ਰਾਵਣ ਨੂੰ ਮਾਰ ਕੇ ਸੀਤਾ ਨੂੰ ਛੁਡਾ ਲੈਂਦਾ ਹੈ।

ਚੌਦਾਂ ਵਰ੍ਹੇ ਲੰਘ ਜਾਂਦੇ ਹਨ। ਰਾਮ ਅਤੇ ਸੀਤਾ ਅਯੁੱਧਿਆ ਨੂੰ ਪਰਤਦੇ ਹਨ।



ਰਾਮ ਰਾਜ-ਗੱਦੀ ਉਤੇ ਬੈਠਦਾ ਹੈ ਅਤੇ ਇਕ ਆਦਰਸ਼ਕ ਬਾਦਸ਼ਾਹ ਸਿੱਧ ਹੁੰਦਾ ਹੈ। ਫਿਰ, ਇਕ ਦਿਨ ਉਹ ਲੋਕਾਂ ਵਿਚੋਂ ਕਿਸੇ ਨੂੰ ਇਹ ਕਹਿੰਦਿਆਂ ਸੁਣਦਾ ਹੈ: "ਇਕ ਰਾਕਸ਼ ਦੇ ਕਿਲ੍ਹੇ ਵਿਚ ਰਹਿ ਚੁਕੀ ਸੀਤਾ ਨੂੰ, ਕੀ ਇਕ ਮਹਾਰਾਣੀ ਦੇ ਤੌਰ ਤੇ ਪ੍ਰਵਾਨ ਕਰ ਲੈਣਾ ਚਾਹੀਦਾ ਹੈ ?"

ਰਾਮ ਦੇ ਕਹਿਣ ਤੇ, ਲਛਮਣ ਸੀਤਾ ਨੂੰ ਜੰਗਲ ਵਿਚ ਲਿਜਾ ਕੇ ਵਾਲਮੀਕੀ ਦੇ ਆਸ਼ਰਮ ਕੋਲ ਛਡ ਜਾਂਦਾ ਹੈ।

ਵਾਲਮੀਕੀ ਸੀਤਾ ਦਾ ਸੁਆਗਤ ਕਰਦਾ ਹੈ ਅਤੇ ਆਪਣੇ ਆਸ਼ਰਮ ਵਿਚ



ਉਸ ਨੂੰ ਪਨਾਹ ਦੇ ਦਿੰਦਾ ਹੈ। ਉਸ ਤੋਂ ਛੇਤੀ ਹੀ ਮਗਰੋਂ ਸੀਤਾ ਜੌੜੇ ਬੱਚਿਆਂ — ਲਵ ਅਤੇ ਕੁਸ਼ ਨੂੰ ਜਨਮ ਦਿੰਦੀ ਹੈ।

ਵਾਲਮੀਕੀ ਦੀ ਪਿਆਰ ਭਰੀ ਨਿਗਰਾਨੀ ਹੇਠ, ਉਹ ਦੋ ਮੁੰਡੇ ਬੁਧੀਵਾਨ ਅਤੇ ਵਿਦਵਾਨ ਜਵਾਨ ਬਣ ਜਾਂਦੇ ਹਨ। ਉਸ ਵੇਲੇ ਵਾਲਮੀਕੀ ਰਾਮਾਇਣ ਲਿਖ ਰਹੇ ਸਨ। ਇਕ ਦਿਨ ਵਾਲੀਮੀਕੀ ਇਸ ਮਹਾਨ ਮਹਾਕਾਵਿ ਨੂੰ ਗਾ ਕੇ ਸੁਣਾਉਣ ਲਈ ਲਵ ਅਤੇ ਕੁਸ਼ ਨੂੰ ਰਾਮ ਦੇ ਦਰਬਾਰ ਵਿਚ ਲੈ ਜਾਂਦਾ ਹੈ। ਰਾਮ ਆਪਣੇ ਪੁੱਤਰਾਂ ਨੂੰ ਪਛਾਣ ਕੇ ਬਹੁਤ ਖ਼ੁਸ਼ ਹੁੰਦਾ ਹੈ ਅਤੇ ਉਹ ਸੀਤਾ ਨੂੰ ਵਾਪਸ ਲਿਆਉਣ ਦਾ ਪ੍ਰਬੰਧ ਕਰਦਾ ਹੈ।

ਜਦੋਂ ਸੀਤਾ ਵਾਪਸ ਅਯੁੱਧਿਆ ਆਉਂਦੀ ਹੈ, ਤਾਂ ਉਸ ਨੂੰ ਆਪਣੀ ਪਵਿੱਤ੍ਰਤਾ ਸਿੱਧ ਕਰਨ ਲਈ ਅਗਨੀ-ਪ੍ਰੀਖਿਆ ਦੇਣ ਲਈ ਕਿਹਾ ਗਿਆ। ਪਰ ਹੁਣ ਸੀਤਾ ਦੀ ਜਿਉਣ ਲਈ ਕੋਈ ਇੱਛਾ ਨਹੀਂ ਸੀ। ਉਹ ਧਰਤੀ-ਮਾਤਾ ਨੂੰ ਬੇਨਤੀ ਕਰਦੀ ਹੈ, ਕਿ ਉਹ ਪਵਿੱਤ੍ਰ ਹੈ ਤਾਂ ਉਹ ਉਸ ਨੂੰ ਵਾਪਸ ਆਪਣੀ ਗੋਦ ਵਿਚ ਲੈ ਲਵੇ।

ਧਰਤੀ ਮਾਤਾ ਤੁਰਤ ਫਟ ਜਾਂਦੀ ਹੈ ਅਤੇ ਸੀਤਾ, ਅੱਖ ਦੇ ਫੋਰ ਵਿਚ ਇਹ ਸਿੱਧ ਕਰ ਕੇ, ਕਿ ਉਹ ਇੰਨੀ ਪਵਿੱਤ੍ਰ ਹੈ ਕਿ ਉਸ ਤੇ ਸ਼ੱਕ ਕਰਨ ਵਾਲੇ ਉਸ ਦੇ ਭਾਗੀ ਨਹੀਂ ਹੋ ਸਕਦੇ, ਗ਼ਾਇਬ ਹੋ ਜਾਂਦੀ ਹੈ।

ਰਾਮਾਇਣ ਦੇ ਅਰਥ ਹੋਰ ਵੀ ਗਹਿਰੇ ਹਨ। ਯੁੱਗਾਂ ਯੁੱਗਾਂ ਤੋਂ ਸੁੰਦਰ ਅਤੇ ਸੁਸ਼ੀਲ ਸੀਤਾ, ਜਿਹੜੀ ਬਿਨਾਂ ਬੋਲਿਆਂ ਦੁੱਖਾ ਨੂੰ ਪ੍ਰਵਾਨ ਕਰ ਰਹੀ ਹੈ, ਦੀ ਮਾਤ-ਸ਼ਕਤੀ ਦੇ ਤੌਰ ਤੇ ਪੂਜਾ ਹੁੰਦੀ ਰਹੀ ਹੈ। ਉਹ 'ਸਤਿ' ਸੱਚਾਈ ਦੀ ਪ੍ਰਤੀਕ ਹੈ — ਸਚਾਈ ਜਿਹੜੀ ਕਿ ਰਾਵਣ ਵਰਗੇ ਰਾਕਸ਼ ਤੋਂ ਬਚਾਈ ਗਈ ਸੀ। ਰਾਵਣ ਨੂੰ ਸੱਚ ਦੇ ਯੋਧੇ ਰਾਮ ਨੇ ਝੁਠਲਾ ਦਿਤਾ ਸੀ। ਅਫ਼ਸੋਸ ਹੈ ਕਿ ਇਹ ਸੱਚ ਮਨੁੱਖਤਾ ਤੋਂ ਖੁੱਸ ਚੁਕਾ ਹੈ ਕਿਉਂਕਿ ਇਹ ਮਨੁੱਖਤਾ ਤੰਗ ਦਿਲ ਹੈ।

ਸੰਸਾਰ ਸਾਹਿਤ ਵਿਚ ਰਾਮ, ਮਹਾਂਕਾਵਿ-ਨਾਇਕਾਂ ਵਿਚੋਂ ਲਾਸਾਨੀ ਹੈ। ਉਹ ਆਗਿਆਕਾਰੀ ਅਤੇ ਫ਼ਰਜ਼ ਦੀ ਉਦਾਹਰਣ ਹੈ। ਉਸ ਨੇ ਬਿਨਾਂ ਝਿਝਕ ਆਪਣੇ ਪਿਤਾ ਦੀ ਆਗਿਆ ਮੰਨੀ ਅਤੇ ਰਾਜ ਗੱਦੀ ਤਿਆਗ ਦਿਤੀ। ਉਹ ਪੂਰਨ ਫ਼ਰਜ਼ਾਂ ਵਾਲਾ ਪਤੀ ਸੀ ਜਿਸ ਨੇ ਸੀਤਾ ਨੂੰ ਵਾਪਸ ਲੈਣ ਲਈ ਹਰ ਜਤਨ ਕੀਤਾ। ਅੰਤ ਵਿਚ ਉਸ ਨੇ ਆਪਣੀ ਜਨਤਾ ਪ੍ਰਤੀ ਜ਼ਿੰਮੇਦਾਰੀ ਨੂੰ ਵੀ, ਉਹਨਾਂ ਦੀਆਂ ਭਾਵਨਾਵਾਂ ਦਾ ਆਦਰ ਕਰ ਕੇ ਅਤੇ ਸੀਤਾ ਜਿਸ ਦੇ ਅਗਨੀ ਵਾਂਗ ਪਵਿੱਤ੍ਰ ਹੋਣ ਬਾਰੇ ਜਾਣਦਾ ਸੀ, ਨੂੰ ਬਨਵਾਸ ਦੇ ਕੇ ਨਿਭਾਇਆ।

ਪਰ ਭਾਰਤੀਆਂ ਲਈ ਰਾਮ ਇਸ ਤੋਂ ਵਡੀ ਚੀਜ਼ ਹੈ। ਉਹ ਵਿਸ਼ਨੂੰ ਦਾ ਇਕ ਅਵਤਾਰ ਹੈ। ਇਹ ਸਚਾਈ, ਕਿ ਉਹ ਭਰਤ ਨੂੰ ਇਕ ਸੁਨੇਹਾ ਭੇਜਣ ਦੀ ਥਾਂ ਬਾਂਦਰਾਂ ਦੀ ਫ਼ੌਜ ਤੋਂ ਕੰਮ ਲੈਣ ਨੂੰ ਚੰਗਾ ਸਮਝਦਾ ਹੈ, ਇਕ ਮਹੱਤਵਪੂਰਨ ਘਟਨਾ ਹੈ। ਰਾਮ ਸੰਪੂਰਨ ਆਗਿਆਕਾਰੀ ਅਤੇ ਸ਼ਰਧਾ ਚਾਹੁੰਦਾ ਸੀ। ਇਹਨਾਂ ਗੁਣਾਂ ਨੂੰ ਪ੍ਰਾਪਤ, ਬਿਨਾਂ ਸਿਖਲਾਈ ਪ੍ਰਾਪਤ ਬਾਂਦਰਾਂ ਨੇ ਦਸ-ਸਿਰ ਰਾਵਣ ਦੀ ਉੱਚ ਸਿਖਲਾਈ ਪ੍ਰਾਪਤ ਫੌਜ ਨੂੰ ਹਰਾ ਦਿਤਾ। ਰਾਵਣ ਨੂੰ ਦਸ ਵਿਦਿਆਵਾਂ ਪ੍ਰਾਪਤ ਹੋਣ ਕਰ ਕੇ ਹੀ ਸ਼ਾਇਦ ਦਸ-ਸਿਰਾ (ਦਹਿਸਰ) ਕਿਹਾ ਜਾਂਦਾ ਸੀ। ਰਾਮ ਦੀ ਰਾਵਣ ਉਤੇ ਜਿੱਤ (ਵਿਜੈ) ਤੋਂ ਸਿਖਿਆ ਇਹ ਮਿਲਦੀ ਹੈ ਕਿ ਸਚਾਈ ਹੋਰ ਸਾਰੀਆਂ ਸ਼ਕਤੀਆਂ ਨਾਲੋਂ ਵਧੇਰ ਤਾਕਤਵਰ ਹੈ।

ਅਜ ਵੀ ਸੈਂਕੜੇ ਯਾਤ੍ਰੀ ਟੋਲੇ, ਲੋਕ-ਰਿਖਿਕ, ਰਾਮਾਇਣ ਵਿਚੋਂ ਕਹਾਣੀਆਂ ਬਣਾਉਂਦੇ ਹਨ, ਅਤੇ ਦਿਹਾਤੀ (ਪੇਂਡੂ) ਲੋਕਾਂ ਨੂੰ ਖ਼ੁਸ਼ ਕਰਦੇ ਹਨ। ਅਤੇ ਪੇਂਡੂਆਂ ਨੂੰ ਉਸ ਗਾਉਣ ਵਾਲੇ ਉਦਾਲੇ ਘੇਰਾ ਘਤ ਬੈਠ ਦੇਖਣਾ ਔਖਾ ਨਹੀਂ, ਜਿਹੜੇ ਚਦ ਚਾਨਣੀ ਰਾਤ ਵਿਚ ਰਾਮ ਦੇ ਦੁੱਖਾਂ ਜਾਂ ਹਨੂਮਾਨ ਦੀ ਬਹਾਦਰੀ ਦੀਆਂ ਕਥਾਵਾਂ ਗਾ ਕ ਸੁਣਾਉਂਦੇ ਹਨ।

ਰਾਮ ਇਕ ਆਦਰਸ਼ਕ ਰਾਜਾ ਸੀ ਅਤੇ ਉਸ ਦੀ ਪਰਜਾ ਉਸ ਦੇ ਰਾਜ ਵਿਚ ਖ਼ੁਸ਼ ਅਤੇ ਖ਼ੁਸ਼ਹਾਲ ਸੀ। ਸੋ, ਅਜ ਵੀ ਲੋਕ, ਸੁਨਹਿਰੀ ਰਾਜ ਦੇ ਵਰਣਨ ਲਈ 'ਰਾਮ ਰਾਜ' ਦਾ ਸ਼ਬਦ ਵਰਤਦੇ ਹਨ। ਪਿੰਡਾਂ ਦੀਆਂ ਸਭਾਵਾਂ ਜਾਂ ਪੰਚਾਇਤਾਂ ਵਿਚ, ਲੋਕੀ, ਸੱਚ ਦੇ ਪੁੰਜ ਰਾਮ ਦੀਆ ਕਸਮਾਂ, ਸੱਚ ਬੋਲਣ ਨੂੰ ਸਿਧ ਕਰਨ ਲਈ ਖਾਂਦੇ ਹਨ ਅਤੇ ਝਗੜਿਆਂ ਦੇ ਫੈਸਲੇ ਹੋ ਜਾਂਦੇ ਹਨ।

ਭਾਰਤ ਦੇ ਬਹੁਤ ਮਹੱਤਵਪੂਰਨ ਉਤਸਵਾਂ ਵਿਚੋਂ ਕਈ ਰਾਮ ਦੇ ਜੀਵਨ ਨਾਲ ਹੀ ਸੰਬੰਧਿਤ ਹਨ। ਰਾਮ ਦੀ ਅਯੁੱਧਿਆ ਵਾਪਸੀ ਨੂੰ ਦੀਵਾਲੀ ਦੇ ਤਿਉਹਾਰ, ਨਾਲ ਮਨਾਇਆ ਜਾਂਦਾ ਹੈ। ਜਦੋਂ ਰਾਮ ਦੁਰਗਾ ਦੇਵੀ ਅਗੇ ਪ੍ਰਾਰਥਨਾ ਕਰ ਕੇ ਰਾਵਣ ਉਤੇ ਵਿਜੈ ਪ੍ਰਾਪਤ ਕਰਦਾ ਹੈ — ਤਾਂ ਉਸ ਦੀ ਯਾਦ ਵਿਚ ਦੁਸਹਿਰਾ ਮਨਾਇਆ ਜਾਂਦਾ ਹੈ।

ਬਹੁਤ ਸਾਰੇ ਭਾਰਤੀ ਰੂਪਾਂ ਤੋਂ ਬਿਨਾਂ ਰਾਮਾਇਣ ਦੇ ਕਈ ਵਿਦੇਸ਼ੀ ਰੂਪ ਵੀ ਹਨ। ਪੰਦਰਾਂ ਸੌ ਵਰ੍ਹੇ ਪਹਿਲਾਂ ਰਾਮਾਇਣ ਦਾ ਇਕ ਚੀਨੀ ਰੂਪ ਵੀ ਸੀ। ਇਸ ਤੋਂ ਮਗਰੋਂ ਇਕ ਤਿਬਤੀ ਰੂਪ ਹੋਂਦ ਵਿਚ ਆਇਆ। ਕੰਬੋਡੀਆ ਦੇ ਇਕ ਮੰਦਰ ਉਤੇ ਉਕਰੀ ਲਿਖਤ ਤੋਂ ਪਤਾ ਲਗਦਾ ਹੈ ਕਿ 1400 ਵਰ੍ਹੇ ਪਹਿਲਾਂ ਉਥੇ ਰਾਮਾਇਣ

ਸੁਣਾਈ ਗਈ ਸੀ।

ਰਮਾਇਣ ਨੇ ਥਾਈਲੈਂਡ ਉਤੇ ਅਜਿਹਾ ਪ੍ਰਭਾਵ ਪਾਇਆ, ਕਿ ਉਸ ਦੇਸ਼ ਨੇ ਆਪਣੀ ਰਾਜਧਾਨੀ ਦਾ ਨਾਂ 'ਅਯੁੱਧਿਆ', ਰਾਮ ਦੇ ਸ਼ਹਿਰ 'ਅਯੁੱਧਿਆ' ਪਿਛੇ ਰਖਿਆ। ਰਾਮਾਇਣ ਦੀ ਕਥਾ ਦੀ ਇੰਡੋਨੇਸ਼ੀਆ ਵਿਚ ਲੋਕ ਪ੍ਰੀਅਤਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਅਜ ਵੀ ਇੰਡੋਨੇਸ਼ੀਆ ਦੇ ਟਾਪੂਆਂ ਦੇ ਛਾਂ-ਨ੍ਰਿਤ ਆਮ ਤੌਰ ਤੇ ਰਾਮਾਇਣ ਦੀ ਕਿਸੇ ਕਹਾਣੀ ਉਤੇ ਅਧਾਰਤ ਹੁੰਦੇ ਹਨ। ਭਾਰਤ ਦੇ ਵਪਾਰੀ ਅਤੇ ਸਭਿਆਚਾਰਕ ਪ੍ਰਚਾਰਕ, ਬਹੁਤ ਵਰ੍ਹੇ ਪਹਿਲਾਂ ਰਾਮਾਇਣ ਨੂੰ ਦੱਖਣੀ ਏਸ਼ੀਆ ਵਿਚ ਲੈ ਗਏ ਸਨ। ਉਹਨਾਂ ਦੇਸ਼ਾਂ ਦੇ ਕਵੀਆਂ ਅਤੇ ਲੇਖਕਾਂ ਨੇ ਅਸਲੀ ਕਹਾਣੀ ਵਿਚ ਆਪਣੀ ਕਲਪਨਾ ਅਤੇ ਸਥਾਨਕ ਪੁਰਾਣਿਕ ਕਥਾਵਾਂ ਮਿਲਾ ਕੇ, ਇਸ ਮਹਾਂਕਾਵਿ ਦੇ ਵਖੋ ਵਖਰੇ ਰੂਪ ਪੇਸ਼ ਕੀਤੇ।

ਸੰਸਾਰ ਸਾਹਿੱਤ ਦੇ ਇਤਿਹਾਸ ਵਿਚ ਰਾਮਾਇਣ ਦਾ ਸਥਾਨ ਲਾਸਾਨੀ ਹੈ। ਕਿਸੇ ਵੀ ਹੋਰ ਰਚਨਾ ਦੇ ਇੰਨੇ ਰੂਪ ਨਹੀਂ ਬਣੇ ਅਤੇ ਨਾ ਹੀ ਕਿਸੇ ਕਹਾਣੀ ਨੂੰ ਆਪਣੇ ਦੇਸ਼ ਦੇ ਬਾਹਰ ਇੰਨੀ ਲੋਕ-ਪ੍ਰੀਅਤਾ ਪ੍ਰਾਪਤ ਹੋਈ ਹੈ।



# ਮਹਾਂ ਭਾਰਤ

ਇਕ ਪਿੰਡ ਵਿਚ ਇਕ ਛੋਟੇ ਜਿਹੇ ਮੁੰਡੇ ਨੇ ਇਕ ਲੰਬਾ, ਤਕੜਾ ਵੱਡੀਆਂ ਡਰਾਉਣੀਆਂ ਮੁੱਛਾਂ ਵਾਲਾ ਮੋਟਾ ਜਿਹਾ ਆਦਮੀ ਵੇਖਿਆ। ਉਹ ਬੜੇ ਉਤਸ਼ਾਹ ਨਾਲ ਭੱਜ ਕੇ ਮਾਂ ਕੋਲ ਗਿਆ ਅਤੇ ਕਿਹਾ, "ਮਾਂ, ਮੈਂ ਹੁਣੇ ਹੀ ਭੀਮ ਵੇਖਿਆ ਸੀ।"

ਜਿਹਾ ਕਿ ਤੁਸੀਂ ਜਾਣਦੇ ਹੋ, ਭੀਮ ਮਹਾਂਭਾਰਤ ਦੇ ਮਹਾਨ ਨਾਇਕਾਂ ਵਿਚੋਂ ਹੈ। ਰਾਮਾਇਣ ਅਤੇ ਮਹਾਂ ਭਾਰਤ ਲਿਖੇ ਜਾਣ ਮਗਰੋਂ ਸਦੀਆਂ ਲੰਘ ਗਈਆਂ ਹਨ, ਪਰ ਭਾਰਤੀ ਬੱਚਿਆਂ ਲਈ ਉਹਨਾਂ ਦੇ ਪਾਤਰ ਹਾਲੇ ਵੀ ਜਿਊਂਦੇ ਜਾਗਦੇ ਹਨ : ਚੱਕਰ ਜਾਂ ਸੰਖ ਸਹਿਤ ਸ੍ਰੀ ਕ੍ਰਿਸ਼ਨ, ਭਾਰੀ ਅਤੇ ਚਮਕਦਾਰ ਕਮਾਣ ਸਹਿਤ ਅਰਜਣ, ਦਹਿਸ਼ਤੀ ਭੀਮ, ਸ਼ਕਤੀਸ਼ਾਲੀ ਹੋਣ ਦੇ ਨਾਲ ਨਾਲ ਦਇਆਵਾਨ ਰਾਮ, ਹਨੂਮਾਨ, ਜਿਹੜਾ ਕਿ ਬਿਨਾਂ ਯਤਨ ਦੇ ਪਹਾੜ ਨੂੰ ਪੁੱਟ ਕੇ ਹੱਥ ਤੇ ਰੱਖ ਕੇ ਸੈਂਕੜੇ ਮੀਲਾਂ ਤੱਕ ਹਵਾ ਵਿਚ ਉੱਡ ਕੇ ਜਾ ਸਕਦਾ ਸੀ। ਇਹ ਸਾਰੇ ਪਾਤਰ ਅਜੋਕੇ ਜੀਵਨ ਦੇ ਜਾਣੇ ਪਛਾਣੇ ਲੋਕਾਂ ਵਾਂਗ ਹਨ।

ਮਹਾਂ ਭਾਰਤ ਦੀ ਸੰਖੇਪ ਕਹਾਣੀ ਇਸ ਪ੍ਰਕਾਰ ਹੈ :

ਹਸਤਨਾ ਪੁਰ ਦੇ ਬਾਦਸ਼ਾਹ ਸ਼ਤਾਂਨੂ ਦੇ ਦੋ ਪੁੱਤਰ-ਧ੍ਰਿਤਰਾਸ਼ਟਰ ਅਤੇ ਪਾਂਡੋ ਸਨ। ਉਸ ਦਾ ਵੱਡਾ ਪੁੱਤਰ — ਧ੍ਰਿਤਰਾਸ਼ਟਰ ਅੰਨ੍ਹਾ ਸੀ। ਇਸ ਕਰਕੇ, ਸ਼ਤਾਂਨੂ ਦੀ ਗੱਦੀ ਉਤੇ ਪਾਂਡੋ ਬੈਠਿਆ।

ਪਰ ਕਿਸੇ ਸਰਾਪ ਕਾਰਣ, ਪਾਂਡੋ ਨੂੰ ਆਪਣੀਆਂ ਦੋ ਰਾਣੀਆਂ ਸਹਿਤ, ਕਈ ਵਰ੍ਹੇ ਜੰਗਲਾਂ ਵਿਚ ਰਹਿਣਾ ਪਿਆ। ਉਸ ਦੇ ਜੰਗਲੀ ਜੀਵਨ ਦੇ ਦੌਰਾਨ, ਉਸ ਦੇ 5 ਪੁੱਤਰ ਹੋਏ। ਉਹ ਮੁੰਡੇ ਯੁਧਿਸ਼ਟਰ, ਅਰਜਨ, ਭੀਮ, ਨਕੁਲ ਅਤੇ ਸਹਿਦੇਵ ਸਨ ਜਿਨ੍ਹਾਂ ਨੂੰ ਉਥੇ ਰਹਿੰਦੇ ਸਾਧੂਆਂ ਨੇ ਵਿਦਿਆ ਦਿਤੀ।

ਪਾਂਡੋ ਦੇ ਮਰਨ ਮਗਰੋਂ, ਰਾਣੀਆਂ ਅਤੇ ਉਹਨਾਂ ਦੇ ਪੁੱਤਰ — ਪਾਂਡੋ ਵਾਪਸ ਹਸਤਨਾਪੁਰ ਆ ਗਏ ।

ਬਦਕਿਸਮਤੀ ਨਾਲ, ਧ੍ਰਿਤਰਾਸ਼ਟਰ ਦੇ 100 ਪੁੱਤਰ ਪਾਂਡਵਾਂ ਨਾਲ ਈਰਖਾ ਕਰਨ ਲੱਗੇ । ਉਹਨਾਂ ਨੇ ਪੰਜ ਭਰਾਵਾਂ ਉਤੇ ਕਈ ਮੰਦੇ ਵਾਰ ਕੀਤੇ । ਯੁਧਿਸ਼ਟਰ ਦੇ ਮੁਆਫ਼ ਕਰਨ ਵਾਲੇ ਅਤੇ ਸ਼ਾਂਤ ਸੁਭਾਅ ਕਰਕੇ ਹੀ, ਪਾਂਡਵਾਂ ਨੇ ਬਦਲਾ ਨਾ ਲਿਆ ।

ਪਰ ਜਦੋਂ ਉਹ ਮੁੰਡੇ ਜੁਆਨ ਹੋ ਗਏ ਤਾਂ ਸਮਝਦਾਰ ਭੀਸ਼ਮ ਨੇ ਉਹਨਾਂ ਦਾ ਤਸੱਲੀਬਖ਼ਸ਼ ਸਮਝੌਤਾ ਕਰਵਾ ਦਿਤਾ। ਕੌਰਵਾਂ ਦਾ ਵੱਡਾ ਭਰਾ-ਦੁਰਯੋਧਨ, ਹਸਤਨਾਪੁਰ ਦੇ ਪੁਰਾਤਨ ਰਾਜ ਦੇ ਅੱਧ ਉਤੇ ਰਾਜ ਕਰਦਾ ਸੀ । ਪਾਂਡਵਾਂ ਦਾ ਵੱਡਾ ਭਰਾ ਇੰਦਰਪ੍ਰਸਥ ਦੇ ਦੂਜੇ ਅੱਧ ਉਤੇ ਰਾਜ ਕਰਦਾ ਸੀ ।



ਕੁਝ ਵਰ੍ਹੇ ਅਮਨ ਅਮਾਨ ਨਾਲ ਲੰਘ ਗਏ। ਫਿਰ ਇਕ ਦਿਨ ਕੌਰਵਾਂ ਨੇ ਪਾਂਡਵਾਂ ਨੂੰ ਪਾਸਾ ਖੇਡਣ ਲਈ ਵੰਗਾਰਿਆ। ਅਤੇ ਪਾਂਡਵ ਹਾਰ ਗਏ ਅਤੇ ਮੰਨੀ ਗਈ ਸ਼ਰਤ ਅਨੁਸਾਰ, ਪਾਂਡਵਾਂ ਨੂੰ ਆਪਣਾ ਰਾਜ ਤਿਆਗ ਕੇ ਤੇਰਾਂ ਵਰ੍ਹਿਆਂ ਲਈ ਬਨਵਾਸ ਲੈਣਾ ਪਿਆ।

ਜਦੋਂ ਵਾਪਸ ਆਏ ਤਾਂ ਦੁਰਯੋਧਨ ਨੇ, ਉਹਨਾਂ ਦੇ ਹਿੱਸੇ ਦਾ ਰਾਜ ਵਾਪਸ ਦੇਣ ਤੋਂ ਨਾਂਹ ਕਰ ਦਿਤੀ। ਇਸ ਮਾਮਲੇ ਨੂੰ, ਅਮਨ ਸਹਿਤ ਹੱਲ ਕਰਨ ਦੇ ਸਾਰੇ ਜਤਨਾਂ ਮਗਰੋਂ ਕੁਰੂਖੇਤਰ ਵਿਚ ਘਮਸਾਨ ਦੀ ਲੜਾਈ ਹੋਈ। ਲੜਾਈ ਸ਼ੁਰੂ ਹੋਣ ਤੋਂ ਪਹਿਲਾਂ, ਅਰਜਨ ਨੇ, ਆਪਣੇ ਹੀ ਚਚੇਰੇ ਭਰਾਵਾਂ ਦੇ ਖ਼ੂਨ ਵਹਾਉਣ ਦੇ ਖ਼ਿਆਲ ਤੋਂ ਉਦਾਸ ਹੋ ਕੇ, ਪਿਛੇ ਹਟਣਾ ਚਾਹਿਆ। ਪਰ ਕ੍ਰਿਸ਼ਨ ਮਹਾਰਾਜ ਨੇ ਉਸ ਨੂੰ, ਬਿਨਾਂ ਕਿਸੇ ਨਿੱਜੀ ਇੱਛਾ ਦੇ ਸੱਚ ਲਈ ਲੜਾਈ ਲੜਨ ਦੀ ਸਾਤਵਿਕਤਾ ਬਾਰੇ ਦੱਸਿਆ। ਕ੍ਰਿਸ਼ਨ ਜੀ ਵਲੋਂ ਅਰਜਨ ਨੂੰ ਦਿਤੀ ਗਈ



ਸਿੱਖਿਆ ਨੂੰ ਗੀਤਾ ਕਿਹਾ ਜਾਂਦਾ ਹੈ। ਇਹ ਗੀਤਾ, ਵਰ੍ਹਿਆਂ ਤੋਂ ਅਣਗਿਣਤ ਲੋਕਾਂ ਲਈ ਰੂਹਾਨੀ ਸ਼ਕਤੀ ਦਾ ਸੋਮਾ ਰਹੀ ਹੈ। ਜੰਗ ਸਮੇਂ ਕ੍ਰਿਸ਼ਨ ਜੀ ਮਹਾਰਾਜ ਅਰਜਨ ਦੇ ਰਥਵਾਨ ਅਤੇ ਪਥ-ਪ੍ਰਦਰਸ਼ਕ ਸਨ।

ਕੌਰਵਾਂ ਦਾ ਮਲੀਆਮੇਟ ਕਰ ਦਿਤਾ ਗਿਆ। ਯੁਧਿਸ਼ਟਰ ਰਾਜ ਗੱਦੀ ਤੇ



ਬੈਠਿਆ। ਪਰ ਪਾਂਡਵਾਂ ਨੇ ਅਨੁਭਵ ਕੀਤਾ ਕਿ ਸੰਸਾਰਿਕ ਜਿੱਤ ਅਤੇ ਖ਼ੁਸ਼ਹਾਲੀ ਦੀ ਮਹੱਤਤਾ ਤੁੱਛ ਹੈ। ਇਸ ਕਰਕੇ, 36-ਵਰ੍ਹਿਆਂ ਦੇ ਨਿਆਂ ਪੂਰਣ ਅਤੇ ਬੁਧੀਵਾਨ ਰਾਜ ਮਗਰੋਂ ਉਹਨਾਂ ਨੇ ਆਪਣੇ ਪੋਤਰੇ ਪਰੀਕਸ਼ਤ ਨੂੰ ਗੱਦੀ ਸੰਭਾਲੀ ਅਤੇ ਆਪ ਹਿਮਾਲੀਆ ਨੂੰ ਚਲੇ ਗਏ।



ਅਣਜਾਣੇ ਰਾਹਾਂ ਦੇ ਔਖੇ ਸਫ਼ਰ ਤੇ, ਯੁਧਿਸ਼ਟਰ ਦੇ ਸਾਰੇ ਭਰਾ ਅਤੇ ਉਹਨਾਂ ਦੀ ਪਤਨੀ ਥੱਕ ਟੁਟ ਕ ਡਿੱਗ ਪਏ ਅਤੇ ਮਰ ਗਏ। ਇਕੱਲਾ ਯੁਧਿਸ਼ਟਰ ਹੀ ਜਿਊਂਦਾ ਰਿਹਾ। ਕਈ ਲੋਕਾਂ ਦੇ ਵਿਸ਼ਵਾਸ ਅਨੁਸਾਰ, ਇਹ ਗੱਲ ਦੱਸਦੀ ਹੈ, ਸਰਵੁੱਚ ਰੂਹਾਨੀ ਆਦਰਸ਼ ਦੀ ਪ੍ਰਾਪਤੀ ਵਿਚ ਸ਼ਰੀਰ, ਸਦਾ ਹੀ ਰੁਕਾਵਟ ਨਹੀਂ ਰਹਿੰਦਾ।

ਮਹਾਂਭਾਰਤ ਵਿਚ ਬਹੁਤ ਸਾਰੀਆਂ ਕਥਾਵਾਂ ਹਨ ਅਤੇ ਉਹ ਸਾਰੀਆਂ ਹੀ ਬਹੁਤ ਮਹੱਤਵਪੂਰਣ ਹਨ। ਸੰਸਾਰ ਦੀ ਕੋਈ ਵੀ ਹੋਰ ਪੁਸਤਕ, ਮਹਾਂ ਭਾਰਤ ਜਿੰਨੇ ਜੀਵਨ-ਰੂਪ ਪੇਸ਼ ਨਹੀਂ ਕਰਦੀ। ਇਕ ਕਹਾਵਤ ਕਹਿੰਦੀ ਹੈ : "ਜੋ ਕੁਝ ਮਹਾਂਭਾਰਤ ਵਿਚ ਨਹੀਂ, ਉਹ ਭਾਰਤ ਵਿਚ ਵੀ ਨਹੀਂ।" ਇਸ ਕਰਕੇ ਕਿਹਾ ਜਾ ਸਕਦਾ ਹੈ, ਕਿ ਮਹਾਂ ਭਾਰਤ, ਉਸ ਸਾਰੇ ਕੁਝ ਦਾ ਭੰਡਾਰ ਹੈ ਜਿਹੜਾ ਭਾਰਤ ਵਿਚ ਹੈ ਜਾਂ ਜਿਹੜਾ ਕੁਝ ਭਾਰਤ ਵਿਚ ਸੀ।

ਮਹਾਂ ਰਿਸ਼ੀ ਵਿਆਸ ਇਸ 'ਮਹਾਂ ਭਾਰਤ' ਦੇ ਕਰਤਾ ਹਨ। ਜਦੋਂ ਉਨ੍ਹਾਂ ਨੇ ਇਹ ਮਹਾਂ ਕਾਵਿ ਲਿਖਣ ਦਾ ਫ਼ੈਸਲਾ ਕੀਤਾ ਤਾਂ ਉਹਨੂੰ, ਰਚਨਾਤਮਿਕ ਅਨੰਦ ਵਿਚ ਉਤਰਦੀ ਕਵਿਤਾ ਲਿਖਣ ਲਈ ਕਿਸੇ ਦੀ ਲੋੜ ਪਈ। ਉਹਨਾਂ ਨ ਆਪਣੀ ਸਹਾਇਤਾ ਲਈ ਗਣੇਸ਼ ਜੀ ਨੂੰ ਕਿਹਾ। ਗਣੇਸ਼ ਜੀ, ਇਸ ਸ਼ਰਤ ਉਤ ਮੰਨ ਗਏ, ਕਿ ਉਹਨਾਂ ਨੂੰ, ਵਿਆਸ ਦੇ ਮੁਖ ਤੋਂ ਵਾਣੀ ਦੇ ਵਹਿਣ ਦੀ ਘਾਟ ਕਰਕ ਰੁਕਣਾ ਨਾ ਪਵ। ਕਵੀ ਇਸ ਸ਼ਰਤ ਉਤੇ ਸਹਿਮਤ ਹੋ ਗਿਆ, ਕਿ ਗਣੇਸ਼ ਜੀ, ਬਿਨਾਂ ਪੂਰੀ ਤਰ੍ਹਾਂ ਸਮਝੇ, ਕੁਝ ਨਹੀਂ ਲਿਖਣਗੇ।

ਇਸ ਪ੍ਰਕਾਰ 18 ਭਾਗਾਂ ਵਿਚ, 90,000 ਸਲੋਕਾਂ ਵਾਲੀ ਮਹਾਂ ਭਾਰਤ ਦੀ ਰਚਨਾ ਹੋਈ।

# ਪੁਰਾਣ

"ਫਿਰ ਵਰਖਾ ਆਈ। ਕਾਲੇ ਬੱਦਲਾਂ ਨੇ ਉਸੇ ਤਰ੍ਹਾਂ ਚੰਦਰਮਾਂ ਨੂੰ ਢਕ ਲਿਆ ਜਿਵੇਂ ਮਨੁੱਖ ਦੀ ਹਉਮੈਂ ਉਸ ਦੀ ਆਤਮਾ ਨੂੰ ਢੱਕ ਲੈਂਦੀ ਹੈ। ਵਰਖਾ ਮਿਹਰਾਂ ਵਾਂਗ ਵਰ੍ਹੀ......ਸਭ ਕੁਝ ਤਾਜ਼ਾ, ਸੁੰਦਰ ਅਤੇ ਅਮੀਰ ਦਿੱਸਣ ਲਗਿਆ।

"ਫਿਰ ਪੱਤਝੜ ਆਈ। ਅਸਮਾਨ ਅਤੇ ਪਾਣੀ ਸਮਾਧੀ ਵਿਚ ਮਨ ਵਾਂਗ ਸਾਫ਼ ਦਿਖਾਈ ਦੇਣ ਲੱਗੇ। ਰਾਹ ਦਾ ਗੰਦ, ਅਣਜਾਣਾਂ ਦੇ ਝੂਠੇ ਵਿਚਾਰਾਂ ਵਾਂਗ ਉੱਡ ਗਿਆ। ਸਮੁੰਦਰ, ਉਸ ਆਤਮਾ ਵਾਂਗ ਸ਼ਾਂਤ ਸੀ ਜਿਸ ਨੇ ਆਤਮ-ਗਿਆਨ ਪ੍ਰਾਪਤ ਕਰ ਲਿਆ ਹੋਵੇ। ਚੰਦਰਮਾ ਸਤਿ-ਗਿਆਨ ਵਾਂਗ ਚਮਕ ਰਿਹਾ ਸੀ।"

ਇਹ ਸਤਰਾਂ 'ਭਾਗਵਤ' ਵਿਚੋਂ ਹਨ, ਜਿਹੜਾ ਕਿ ਪੁਰਾਣਾਂ ਵਿਚੋਂ ਸਭ ਤੋਂ ਵੱਧ ਉੱਘਾ ਹੈ। ਇਥੇ ਕਵੀ, ਮਨੁੱਖੀ ਮਨ ਦੀਆਂ ਅਵਸਥਾਵਾਂ ਨੂੰ ਪ੍ਰਕਿਰਤੀ ਦੀਆਂ ਹਾਲਤਾਂ ਨਾਲ ਮਿਲਾਉਂਦਾ ਹੈ। ਇਹ ਸ਼ੈਲੀ ਸਾਰੀ ਪੁਸਤਕ ਵਿਚ ਕਾਇਮ ਰਹਿੰਦੀ ਹੈ।

ਜੰਗਲਾਂ ਵਿਚੋਂ ਇਲਾਹੀ ਬੱਚੇ – ਕ੍ਰਿਸ਼ਨ ਦੀ ਬਾਂਸਰੀ ਦੀ ਖਿੱਚ ਪਾਊ ਧੁਨ ਸੁਣਾਈ ਦਿੰਦੀ ਹੈ। ਗਾਈਆਂ, ਚਰਵਾਹੇ, ਗੋਪੀਆਂ ਅਤੇ ਯਮਨਾ ਨਦੀ, ਸਾਰੇ ਹੀ ਆਪਾ ਭੁੱਲ ਕੇ, ਇਸ, ਬਾਂਸਰੀ ਦੇ ਰਾਗ ਵਿਚ ਖੋ ਜਾਂਦੇ ਹਨ। ਹੁਣ, ਇਸ ਗੱਲ ਨੂੰ ਲੋਕਾਂ ਦੀ ਕਲਪਨਾ ਨਹੀਂ ਸਮਝਿਆ ਜਾਣਾ ਚਾਹੀਦਾ। ਬਾਂਸਰੀ ਇਲਾਹੀ ਧੁਨ ਹੈ ਜਿਸ ਵਲ, ਸਾਰੀ ਪ੍ਰਕਿਰਤੀ ਅਤੇ ਸਾਰੀ ਰਚਨਾ, ਆਪਣੇ ਅੰਦਰੋਂ, ਖਿੱਚੀ ਜਾਣੀ ਜ਼ਰੂਰੀ ਹੈ।



'ਭਾਗਵਤ' ਕ੍ਰਿਸ਼ਨ ਜੀ ਦੇ ਜੀਵਨ ਦੀਆਂ ਬਹੁਤ ਸਾਰੀਆਂ ਕਹਾਣੀਆਂ ਦਸਦੀ ਹੈ ਅਤੇ ਹਰ ਕਥਾ ਦੇ ਗੰਭੀਰ ਅਰਥ ਹਨ।

'ਭਾਗਵਤ' ਉਹਨਾਂ 'ਪੁਰਾਣਾਂ' ਵਿਚੋਂ ਇਕ ਹੈ, ਜਿਹੜੇ ਪਹਿਲੀ ਅਤੇ ਛੇਵੀਂ ਸਦੀ (ਈ:) ਵਿਚਕਾਰ ਰਚੇ ਗਏ ਸਨ। ਪਰ ਉਹਨਾਂ ਵਿਚੋਂ ਇਕ ਪੁਰਾਣ ਜਿਸ ਦੇ ਰਚਿਤਾ ਵਿਆਸ ਨੂੰ ਸਮਝਿਆ ਜਾਂਦਾ ਹੈ, ਬਹੁਤ ਪੁਰਾਣਾ ਹੋਵੇਗਾ। ਵਿਆਸ ਦੀ ਰਚਨਾ ਤੋਂ ਵਿਚਾਰ ਅਤੇ ਪ੍ਰੇਰਨਾ ਪ੍ਰਾਪਤ ਕਰ ਕੇ ਉਸ ਦੇ ਸ਼ਿਸ਼ਾਂ ਦੇ ਸ਼ਿਸ਼ਾਂ ਨੇ ਕੁੱਲ 36 (ਛੱਤੀ) ਪੁਰਾਣ ਲਿਖੇ। ਉਹਨਾਂ ਵਿਚੋਂ ਮਹੱਤਵ ਪੂਰਣ ਪੁਰਾਣਾਂ ਨੂੰ 'ਮਹਾਂ ਪੁਰਾਣ' ਅਤੇ ਦੂਜਿਆਂ ਨੂੰ 'ਉਪ-ਪੁਰਾਣ' ਕਿਹਾ ਜਾਂਦਾ ਹੈ। ਮਹਾਂ ਪੁਰਾਣ ਹਨ : ਵਿਸ਼ਨੂੰ, ਭਾਗਵਤ, ਨਾਰਦ, ਗਰੁੜ, ਪਦਮ, ਵਰਹ, ਅਗਨੀ, ਮਾਰਕੰਡੇ, ਭਵਿਸ਼ਯ, ਵਮਨ, ਵਾਯੂ, ਲਿੰਗ, ਸਕੰਦ, ਮਤਸਯ, ਅਤੇ ਕਰਮ ਪੁਰਾਣ।

ਸੰਸਕ੍ਰਿਤ ਦੇ ਸ਼ਬਦ 'ਪੁਰਾਣ' ਦਾ ਅਰਥ; 'ਭੂਤ ਦੀਆਂ ਕਹਾਣੀਆਂ ਹਨ ਜਿਹੜੀਆਂ ਸਦਾ ਨਵੀਆਂ, ('ਪੁਰਾਣਆਪਿ ਨਵਮ', ਸ਼ਾਬਦਿਕ ਅਰਥ : 'ਪੁਰਾਣਾ ਹੋਣ ਤੇ ਵੀ ਨਵਾਂ'।)

ਭਾਵੇਂ ਪੁਰਾਣ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਵਰਗੇ ਮਹਾਨ ਦੇਵਤਿਆਂ ਦੇ ਕਰਮਾਂ ਅਤੇ ਗੁਣਾਂ ਦੀ ਕਹਾਣੀ ਦੱਸਦੇ ਹਨ, ਤਾਂ ਵੀ ਉਹ ਹੋਰ ਬਹੁਤ ਸਾਰੇ ਵਿਸ਼ਿਆਂ ਉਤੇ ਵੀ ਵਿਚਾਰ ਕਰਦੇ ਹਨ। ਕੀ ਇਹ ਗੱਲ ਬਹੁਤ ਦਿਲਚਸਪੀ ਵਾਲੀ ਨਹੀਂ ਹੈ, ਕਿ ਪੱਛਮੀ ਸੰਸਾਰ ਦੇ ਇਸ ਬਾਰੇ ਸੋਚਣਾ ਸ਼ੁਰੂ ਕਰਨ ਤੋਂ ਵੀ ਪਹਿਲਾਂ, ਵਿਸ਼ਨੂੰ ਪੁਰਾਣ ਵਿਚ ਇਹ ਗੱਲ ਸਪੱਸ਼ਟ ਤੌਰ ਤੇ ਕਹੀ ਗਈ, ਕਿ ਇਸ ਸੂਰਜ

ਮੰਡਲ ਦਾ ਕੇਂਦਰ ਇਹ ਧਰਤੀ ਨਹੀਂ ਸਗੋਂ ਸੂਰਜ ਹੈ।

ਪੁਰਾਣਾਂ ਵਿਚ ਇਸ **ਵਿਸ਼ਵ** ਦੀ ਉਤਪਤੀ ਬਾਰੇ ਗੰਭੀਰ ਵਿਚਾਰ ਕੀਤੀ ਗਈ ਹੈ, ਕਿ ਇਹ ਕਿਵੇਂ ਕਾਇਮ ਰਹਿੰਦਾ ਹੈ ਅਤੇ ਕਿਵੇਂ ਯੁੱਗਾਂ ਦਾ ਚੱਕਰ ਪੂਰਾ ਹੋਣ ਤੇ ਪੂਰਨ ਪਰਲੋ (ਖ਼ਾਤਮਾ) ਹੁੰਦੀ ਹੈ ਜਿਹੜੀ ਨਵੇਂ ਆਰੰਭ ਲਈ ਰਾਹ ਖੋਲ੍ਹਦੀ ਹੈ।

ਪਰ ਪੁਰਾਣ ਹਰ ਵੇਲੇ ਅਜਿਹੇ ਦਾਰਸ਼ਨਿਕ ਜਾਂ ਵਿਗਿਆਨਕ ਵਿਸ਼ਿਆਂ ਉਤੇ ਵਿਚਾਰ ਨਹੀਂ ਕਰਦੇ। ਉਦਾਹਰਣ ਲਈ, ਗਰੁੜ ਪੁਰਾਣ ਸਾਨੂੰ ਵਖੋ ਵੱਖਰੀਆਂ ਦਵਾਈਆਂ ਅਤੇ ਸਾਰੇ ਸ਼ਰੀਰ ਨੂੰ ਤੰਦਰੁਸਤ ਰੱਖਣ ਬਾਰੇ ਦੱਸਦਾ ਹੈ।

ਮਹਾਂ ਪੁਰਾਣਾਂ ਅਤੇ ਉਪ ਪੁਰਾਣਾਂ ਤੋਂ ਬਿਨਾਂ ਪੁਰਾਣਾ ਦੀ ਇਕ ਤੀਜੀ ਸ਼੍ਰੇਣੀ ਵੀ ਹੈ ਜਿਸ ਨੂੰ ਸਥਲ-ਪੁਰਾਣ ਕਿਹਾ ਜਾਂਦਾ ਹੈ। ਉਹ ਭਾਰਤ ਦੇ ਅਨੇਕ ਪਵਿੱਤਰ ਸਥਾਨਾਂ ਦੀ ਸ਼ਾਨ ਅਤੇ ਮਹੱਤਤਾ ਦਾ ਵਰਣਨ ਕਰਦੇ ਹਨ। ਸਦੀਆਂ ਤੋਂ ਇਹ ਛੋਟੇ ਪੁਰਾਣ, ਜਿਹੜੇ ਭਾਰਤ ਦੀ ਪ੍ਰੰਪਰਾ ਅਤੇ ਪੁਰਾਤਨ ਇਤਿਹਾਸ ਦੇ ਖ਼ਜ਼ਾਨੇ ਹਨ, ਯਾਤਰੀਆਂ ਨੂੰ ਹਿਮਾਲੀਆ ਤੋਂ ਕੰਨਿਆ ਕੁਮਾਰੀ ਤੱਕ ਫੈਲੇ ਹੋਏ ਪਵਿੱਤ੍ਰ ਸਥਾਨਾਂ ਦੀ ਯਾਤ੍ਰਾ ਲਈ ਪ੍ਰੇਰਨਾ ਦਿੰਦੇ ਰਹੇ।

ਅਸਲ ਵਿਚ ਪੁਰਾਣਾਂ ਦੇ ਰਚਨਾਕਾਰਾਂ ਨੇ ਸਾਰੇ ਭਾਰਤ ਨੂੰ, ਮਾਤਾ ਦ ਸਰੀਰ ਵਾਂਗ, ਪਵਿੱਤਰ ਸਮਝਿਆ। ਇਹ ਵਿਚਾਰ, 'ਕਾਲਿਕਾ ਪੁਰਾਣ' ਵਿਚ ਇਕ ਉਘੀ ਕਥਾ ਰਾਹੀਂ ਪੇਸ਼ ਕੀਤਾ ਗਿਆ।

ਹਿਮਾਲੀਆ ਦੀ ਤਰਾਈ ਦੇ ਇਲਾਕੇ ਵਿਚ ਇਕ ਪੁਰਾਣੇ ਰਾਜ ਵਿਚ ਇਕ ਨੌਜਵਾਨ ਬਾਦਸ਼ਾਹ-ਦਕਸ਼ ਰਹਿੰਦਾ ਸੀ। ਉਹ ਮਹਾਂਮਾਇਆ–



ਮਾਤਾ ਦੇਵੀ — ਦਾ ਪੁਜਾਰੀ ਸੀ। ਬਾਦਸ਼ਾਹ ਉੱਤੇ ਖ਼ੁਸ਼ ਹੋ ਕੇ, ਦੇਵੀ ਉਸ ਨੂੰ ਵਰ ਦੇਣ ਲਈ ਮੰਨ ਗਈ। ਬਾਦਸ਼ਾਹ ਨੇ ਮੰਗ ਕੀਤੀ ਕਿ ਉਹ ਦੇਵੀ ਉਹਦੇ ਘਰ ਪੁੱਤਰ ਦੇ ਰੂਪ ਵਿਚ ਪੈਦਾ ਹੋਵੇ।

ਮਾਤਾ ਦੇਵੀ ਮੰਨ ਗਈ, ਪਰ ਇਹ ਵੀ ਕਿਹਾ ਕਿ "ਮੇਰੇ ਮਨੁੱਖ ਰੂਪ ਧਾਰਨ ਕਰਨ ਤੇ ਜੇ ਤੂੰ ਮੇਰੀ ਦੇਵਤਾਈ ਨੂੰ ਭੁੱਲ ਕੇ ਮੇਰਾ ਸਤਿਕਾਰ ਕਰਨਾ ਛਡ ਦੇਵੇਂਗਾ, ਤਾਂ ਮੈਂ ਤੁਰਤ ਆਪਣਾ ਸਰੀਰ ਤਿਆਗ ਦਿਆਂਗੀ।"

ਦਕਸ਼ ਨੇ ਵਿਰੋਧ ਪ੍ਰਗਟ ਕੀਤਾ, "ਮੇਰੇ ਲਈ ਭੁੱਲਣਾ ਕਿਵੇਂ ਸੰਭਵ ਹੋ ਸਕੇਗਾ?"

ਕੁਝ ਸਮੇਂ ਮਗਰੋਂ, ਜਦੋਂ ਦਕਸ਼ ਬਾਦਸ਼ਾਹ ਸੀ, ਉਸ ਮਾਤਾ ਨੇ ਮਨੁੱਖੀ ਜਾਮੇਂ



ਵਿਚ ਉਸ ਦੇ ਘਰ ਪੁੱਤਰੀ ਦੇ ਰੂਪ ਵਿਚ ਜਨਮ ਲਿਆ। ਉਹ ਅੱਤ ਦੀ ਸੁੰਦਰ ਸੀ ਅਤੇ ਉਸ ਦਾ ਨਾਂ 'ਸਤੀ' ਰਖਿਆ ਗਿਆ।

ਨਿਰਸੰਦੇਹ ਦਕਸ਼ ਉਸ ਨੂੰ ਬਹੁਤ ਪਿਆਰ ਕਰਦਾ ਸੀ, ਪਰ ਉਸ ਦੇ ਵਡੀ ਹੋਣ ਤੇ ਉਹ ਇਹ ਭੁੱਲ ਗਿਆ ਕਿ ਉਹ ਉਸ ਦੀ ਸਿਰਫ਼ ਪੁੱਤਰੀ ਹੀ ਨਹੀਂ ਸੀ। ਅਤੇ ਜਦੋਂ ਸਤੀ ਦਾ ਵਿਆਹ, ਦੇਵਤਿਆਂ ਦੀ ਵਿਚੋਲਗਿਰੀ ਰਾਹੀਂ ਬੇਧਿਆਨ ਸ਼ਿਵ ਨਾਲ ਕਰ ਦਿਤਾ ਗਿਆ, ਤਾਂ ਦਕਸ਼ ਬਹੁਤਾ ਖ਼ੁਸ਼ ਨਹੀਂ ਸੀ।

ਸ਼ਿਵ ਕੁਝ ਅਜੀਬ ਜੀਵਾਂ — ਇਕ ਬੈਲ, ਕੁਝ ਸੱਪਾਂ ਅਤੇ ਕੁਝ ਰੂਹਾਂ ਨਾਲ ਪਹਾੜ ਦੀ ਚੋਟੀ ਉਤੇ ਰਹਿੰਦਾ ਹੁੰਦਾ ਸੀ। ਉਸ ਕੋਲ ਕੋਈ ਠੀਕ ਮਕਾਨ ਨਹੀਂ ਸੀ ਅਤੇ ਨਾ ਹੀ ਸੁਆਗਤ ਲਈ ਕੋਈ ਘਰ ਸੀ। ਕਿਹੜਾ ਬਾਪ ਆਪਣੀ ਧੀ ਦਾ ਉਸ ਘਰ ਵਿਚ ਰਹਿਣਾ ਪਸੰਦ ਕਰੇਗਾ ਜਿਥੇ ਆਏ ਗਏ ਨੂੰ ਬਠਾਉਣ ਦੀ ਵੀ ਥਾਂ ਨਾ ਹੋਵੇ ਬਸ਼ਰਤੇ ਕਿ ਉਹ ਇਹ ਜਾਣਦਾ ਹੋਵੇ ਕਿ ਧੀ ਅਤ ਜਵਾਈ ਆਮ ਮਿਰਤਕ ਲੋਕਾਂ ਵਰਗੇ ਨਹੀਂ ਹਨ ?

ਇਕ ਦਿਨ ਦਕਸ਼ ਦੇ ਘਰ ਇਕ ਭਾਰੀ ਸਮਾਗਮ ਸੀ। ਉਸ ਨੇ ਸਤੀ ਅਤੇ ਸ਼ਿਵ ਤੋਂ ਸਿਵਾ ਆਪਣ ਸਾਰੇ ਰਿਸ਼ਤੇਦਾਰ ਸੱਦੇ। ਸਤੀ ਨੇ, ਮਹਾਂਰਿਸ਼ੀ ਨਾਰਦ ਕੋਲੋਂ ਇਸ ਸਮਾਗਮ ਬਾਰੇ ਸੁਣਿਆ ਅਤੇ ਤੁਰਤ ਆਪਣੇ ਪਿਤਾ ਦੇ ਘਰ ਨੂੰ ਰਵਾਨਾ ਹੋ ਗਈ। ਪਰ ਸ਼ਿਵ ਜੀ ਨੇ ਪੁੱਛਿਆ ਕਿ ਕੀ ਉਸ ਨੂੰ ਬਿਨ ਬੁਲਾਏ ਜਾਣਾ ਚਾਹੀਦਾ ਹੈ ? ਸਤੀ ਨੇ ਉੱਤਰ ਵਿਚ ਦਲੀਲ ਦਿੱਤੀ, ਕਿ "ਕੀ ਇਕ ਧੀ ਨੂੰ ਸਿਰਫ਼ ਇਸ ਲਈ ਕਿ ਉਸ ਨੂੰ ਸੱਦਾ ਨਹੀਂ ਦਿਤਾ ਗਿਆ, ਆਪਣੇ ਪਿਤਾ ਦੇ ਘਰ ਜਾਣ ਤੋਂ ਝਿਝਕਣਾ ਚਾਹੀਦਾ ਹੈ ?"

ਸ਼ਾਮ ਦਾ ਵੇਲਾ ਸੀ। ਦਕਸ਼ ਦਾ ਮਹੱਲ ਹਜ਼ਾਰਾਂ ਦੀਵਿਆਂ ਨਾਲ ਜਗਮਗਾ ਰਿਹਾ ਸੀ ਅਤੇ ਲੱਖਾਂ ਫੁੱਲਾਂ ਨਾਲ ਸਜਿਆ ਹੋਇਆ ਸੀ। ਵਡੇ ਹਾਲ ਵਿਚ ਸੈਂਕੜੇ ਮਹਿਮਾਨ ਬੈਠੇ ਹੋਏ ਸਨ। ਖ਼ੁਸ਼ੀਆਂ ਨਾਲ ਭਰੀ ਹੋਈ ਸਤੀ ਅਚਾਨਕ ਆਪਣੇ ਬਾਪ ਸਾਹਮਣੇ ਆ ਖੜੀ ਹੋਈ। ਪਰ ਬਦਕਿਸਮਤੀ ਨਾਲ, ਉਸ ਨੂੰ ਮਿਲ ਕੇ ਦਕਸ਼ ਖ਼ੁਸ਼ ਨਾ ਹੋਇਆ। ਉਸ ਨੂੰ ਸਤੀ ਦੀ ਸਾਦਾ ਪੁਸ਼ਾਕ ਬੇਇੱਜ਼ਤ ਜਿਹੀ ਜਾਪੀ, ਜਦੋਂ ਉਸ ਦੀਆਂ ਦੂਜੀਆਂ ਧੀਆਂ, ਜਿਨ੍ਹਾਂ ਵਿਚੋਂ ਬਹੁਤੀਆਂ ਉਥੇ ਸਨ, ਰੇਸ਼ਮੀ ਕਪੜਿਆਂ ਅਤੇ ਕੀਮਤੀ ਹੀਰੇ ਜਵਾਹਰਾਂ ਨਾਲ ਸਜੀਆਂ ਹੋਈਆਂ ਸਨ। ਸਤੀ ਦੇ ਇਸ ਤਰ੍ਹਾਂ ਹੋਣ ਲਈ ਕੌਣ ਜ਼ਿੰਮੇਦਾਰ ਸੀ ? ਦਕਸ਼ ਨੇ ਸੋਚਿਆ, ਉਸ ਦੇ ਲਾਪਰਵਾਹ, ਬੇਧਿਆਨ ਜੁਆਈ ਤੋਂ ਬਿਨਾਂ ਹੋਰ ਕੋਈ ਨਹੀਂ।

ਗੁੱਸੇ ਦੇ ਦੌਰੇ ਵਿਚ ਉਸ ਨੇ ਸ਼ਿਵ ਜੀ ਬਾਰੇ ਬੁਰਾ ਭਲਾ ਕਿਹਾ। ਸਤੀ ਆਪਣੀ ਸਾਰੀ ਬੇਇੱਜ਼ਤੀ ਝਲ ਸਕਦੀ ਸੀ। ਪਰ ਉਸ ਪਿਤਾ ਵਲੋਂ ਉਸ ਦੇ ਪਤੀ ਬਾਰੇ ਨੁਕਤਾਚੀਨੀ ਉਸ ਦੀ ਸਹਿਣਸ਼ੀਲਤਾ ਤੋਂ ਪਰੇ ਸੀ। ਉਸ ਨੇ ਉਸ ਨੂੰ ਬੋਲਣਾ ਬੰਦ ਕਰਨ ਲਈ ਬੇਨਤੀ ਕੀਤੀ। ਪਰ ਉਹ ਬੋਲਦਾ ਗਿਆ। ਸਤੀ, ਅਤਿਅੰਤ ਦੁੱਖ ਵਿਚ ਡਿਗ ਕੇ ਮਰ ਗਈ।

ਇਸ ਦੁਰਘਟਨਾ ਦੀ ਖ਼ਬਰ ਸ਼ਿਵ ਨੂੰ ਵੀ ਮਿਲ ਗਈ। ਸ਼ਾਂਤ ਅਤੇ ਪੂਰਨ ਮਗਨ ਸ਼ਿਵ ਗੁੱਸੇ ਵਿਚ ਕੰਬ ਉਠਿਆ। ਉਸ ਦੇ ਗੁੱਸੇ ਵਿਚੋਂ, ਤਬਾਹੀ ਕਰਨ ਤੇ ਢਹਿ ਢੇਰੀ ਕਰ ਦੇਣ ਲਈ ਅਨੇਕ ਉਤਾਵਲੇ ਅਤੇ ਬੇਚੈਨ ਅਪ੍ਰਕਿਰਤਕ ਜੀਵ ਪੈਦਾ ਹੋਏ। ਉਹ ਅੱਖ ਦੇ ਫੋਰ ਵਿਚ, ਦਕਸ਼ ਦੇ ਮਹੱਲ ਵਿਚ ਪੁੱਜ ਗਏ ਅਤੇ ਗਹਿਮਾ ਗਹਿਮ ਮਹੱਲ ਤਬਾਹ ਕਰ ਦਿਤਾ।

ਛੇਤੀ ਹੀ ਸ਼ਿਵ ਉਥੇ ਪੁਜ ਕੇ, ਆਪਣੀ ਪ੍ਰੀਯ ਪਤਨੀ ਦੀ ਲਾਸ਼ ਕੋਲ ਬੈਠ ਗਿਆ। ਫੇਰ ਉਸ ਦੀ ਲਾਸ਼ ਨੂੰ ਮੋਢਿਆਂ ਤੇ ਚੁਕ ਕੇ, ਉਠ ਖੜਾ ਹੋਇਆ ਅਤੇ ਅੱਤ ਦੁੱਖ ਵਿਚ ਥਾਂ ਥਾਂ ਘੁੰਮਣਾ ਸ਼ੁਰੂ ਕੀਤਾ।

ਪਰ ਇਹ ਗੱਲ ਕਦੋਂ ਤਕ ਹੁੰਦੀ ਰਹਿਣ ਦਿਤੀ ਜਾ ਸਕਦੀ ਸੀ ? ਅੰਤ ਵਿਚ ਵਿਸ਼ਨੂੰ ਨੇ ਆਪਣੇ ਅਦਿੱਖ 'ਸੁਦਰਸ਼ਨ ਚੱਕਰ' ਨਾਲ ਸਤੀ ਦੀ ਲਾਸ਼ ਨੂੰ ਭੋਰਾ ਭੋਰਾ ਕੱਟਣਾ ਸ਼ੁਰੂ ਕਰ ਦਿਤਾ। ਜਦੋਂ ਲਾਸ਼ ਦਾ ਕੋਈ ਨਿਸ਼ਾਨ ਬਾਕੀ ਨਾ ਰਿਹਾ, ਸ਼ਿਵ ਫੇਰ ਪਹਾੜਾਂ ਵਿਚ ਆ ਗਿਆ ਅਤੇ ਫੇਰ ਭਗਤੀ ਵਿਚ ਰੁੱਝ ਗਿਆ।



# ਤਿਰੁੱਕੁਰਲ

ਭਾਰਤ ਜਿਸ ਵਿਰਸੇ ਉੱਤੇ ਮਾਣ ਕਰਦਾ ਹੈ, ਉਸ ਵਿਚ ਸਭ ਤੋਂ ਵਡਾ ਹਿੱਸਾ ਤਾਮਿਲ ਨੇ ਪਾਇਆ ਜਿਹੜੀ ਕਿ ਸੰਸਾਰ ਦੀਆਂ ਸਭ ਤੋਂ ਪੁਰਾਣੀਆਂ ਜਿਉਂਦੀਆਂ ਭਾਸ਼ਾਵਾਂ ਵਿਚੋਂ ਇਕ ਹੈ। ਯੁੱਗਾਂ ਤਕ ਸੰਸਕ੍ਰਿਤ ਅਤੇ ਤਾਮਿਲ ਦੋ ਭੈਣਾਂ ਵਾਂਗ ਬਰਾਬਰ ਬਰਾਬਰ ਚਲਦੀਆਂ ਰਹੀਆਂ।

ਦੋ ਹਜ਼ਾਰ ਵਰ੍ਹੇ ਪਹਿਲਾਂ ਤਾਮਿਲ ਨਾਦ ਦੇ ਇਕ ਸਾਧੂ ਨੇ ਬਹੁਤ ਸਾਰੇ ਸਲੋਕ ਰਚੇ ਜਿਹੜੇ ਕਿ ਭਾਰਤੀ ਸਾਹਿੱਤ ਵਿਚ, ਆਪਣੀ ਸ਼ਕਤੀ ਅਤੇ ਸਫ਼ਾਈ ਲਈ ਲਾਸਾਨੀ ਹਨ। ਇਸ ਰਚਨਾ ਨੂੰ 'ਤਿਰੁੱਕੁਰਲ' ਜਾਂ 'ਕੁਰਲ' ਕਿਹਾ ਜਾਂਦਾ ਹੈ। 'ਤਿਰੁ' ਦਾ ਅਰਥ ਹੈ 'ਪਵਿੱਤ੍ਰ' ਅਤੇ 'ਕੁਰਲ' ਦਾ ਅਰਥ ਹੈ 'ਸ਼ਲੋਕ' ਇਸ ਰਚਨਾ ਵਿਚ ਦਸ ਦਸ ਸ਼ਲੋਕਾਂ ਦੇ 133 ਕਾਂਡ ਹਨ।

ਜਿਸ ਸਾਧੂ ਨੇ ਇਹਨਾਂ ਦੀ ਰਚਨਾ ਕੀਤੀ ਉਸ ਨੂੰ ਤਿਰੁਵੱਲੁਵਰ ਕਿਹਾ ਜਾਂਦਾ ਹੈ। ਉਸ ਨੇ, ਪੁਰਾਤਨ ਸਮਿਆਂ ਦੇ ਹੋਰ ਅਨੇਕ ਸਾਧੂਆਂ ਵਾਂਗ, ਆਪਣੇ ਜੀਵਨ ਦਾ ਕੋਈ ਵੇਰਵਾ ਨਹੀਂ ਛੱਡਿਆ। ਉਸ ਦਾ ਅਸਲੀ ਨਾਮ ਵੀ ਪਤਾ ਨਹੀਂ ਕਿਉਂਕਿ ਸ਼ਬਦ 'ਤਿਰੁਵੱਲੂਰਰ' ਦਾ ਅਰਥ ਹੈ 'ਵੱਲੁਵਾ ਜ਼ਾਤੀ ਦੇ ਸ਼ਰਧਾਲੂ'। ਵਲੂਵਾ ਲੋਕ ਰਾਜੇ ਦੇ ਹੁੰਦੇ ਸਨ, ਜਿਹੜੇ ਕਿ ਹਾਥੀਆਂ ਉੱਤੇ ਚੜ੍ਹ ਕੇ ਢੋਲ ਵਜਾਉਂਦੇ ਸਨ ਅਤੇ ਰਾਜੇ ਦੇ ਹੁਕਮਾਂ ਅਤੇ ਫ਼ਰਮਾਨਾਂ ਦਾ ਐਲਾਨ ਕਰਦੇ ਹੁੰਦੇ ਸਨ। ਜਾਪਦਾ ਹੈ ਕਿ ਤਿਰੁਵੱਲੂਵਰ ਨੇ ਵਖਰਾ ਹੀ ਕਿੱਤਾ ਚੁਣਿਆ। ਉਹ ਇਕ ਜੁਲਾਹਾ ਬਣ ਗਿਆ, ਅਤੇ ਅਜੋਕੇ ਮਦਰਾਸ ਸ਼ਹਿਰ ਦੇ ਇਕ ਭਾਗ 'ਮਾਈਲਾਪੁਰ' ਵਿਚ ਰਹਿਣ ਲੱਗਿਆ। ਪਰ ਉਸ ਦੇ ਜੁਲਾਹੇ ਹੋਣ ਬਾਰੇ ਵੀ ਅਸੀਂ ਯਕੀਨ ਨਾਲ ਨਹੀਂ ਕਹਿ ਸਕਦੇ। ਹੋ ਸਕਦਾ ਹੈ ਕਿ ਕਿਸੇ ਨੇ ਉਸ ਨੂੰ ਇਸ ਕਰ ਕੇ ਹੀ ਜੁਲਾਹਾ ਕਹਿ ਦਿਤਾ ਹੋਵੇ ਕਿ ਉਸ ਨੇ ਕਵਿਤਾਵਾਂ ਇੰਨੀ ਸੁੰਦਰਤਾ ਨਾਲ ਉਣੀਆਂ ਸਨ।

ਉਸ ਬਾਰੇ ਬਹੁਤ ਸਾਰੀਆਂ ਦਿਲਚਸਪ ਕਥਾਵਾਂ ਹਨ। ਲੋਕ ਆਮ ਕਰ ਕੇ, ਆਪਣੀਆਂ ਸਮੱਸਿਆਵਾਂ ਬਾਰੇ ਉਸ ਦੀ ਰਾਏ ਲੈਣ ਆਉਂਦੇ ਸਨ। ਇਹ ਮਹਾਤਮਾ, ਜਦੋਂ ਸੰਭਵ ਹੁੰਦਾ, ਕਥਾਵਾਂ ਅਤੇ ਉਦਾਹਰਣਾਂ ਰਾਹੀਂ ਉਹਨਾਂ ਦੇ ਉੱਤਰ ਦੇ ਦਿੰਦਾ।

ਇਕ ਦਿਨ ਸਵੇਰੇ ਹੀ, ਇਕ ਨੌਜਵਾਨ, ਆਪਣੀ ਸਮੱਸਿਆ ਲੈ ਕੇ ਉਹਦੇ ਘਰ ਪੁਜਾ ਉਸ ਨੇ ਪੁੱਛਿਆ, "ਕੀ ਤੁਸੀਂ ਮਿਹਰਬਾਨੀ ਕਰ ਕੇ ਮੈਨੂੰ ਇਹ ਦਸੋਗੇ, ਕਿ ਪਤਨੀ ਦਾ ਹੋਣਾ ਚੰਗਾ ਹੈ ਜਾਂ ਨਾ ਹੋਣਾ ?"



ਮਹਾਤਮਾ ਜੀ ਮੁਸਕਰਾਏ ਅਤੇ ਉਸ ਨੂੰ ਕੁਝ ਘੰਟਿਆਂ ਲਈ ਉਥੇ ਆਪਣੇ ਕੋਲ ਠਹਿਰਣ ਲਈ ਕਿਹਾ। ਜਦੋਂ ਉਹ ਸਵੇਰ ਦੇ ਖਾਣੇ ਲਈ ਬੈਠੇ ਤਾਂ ਸਾਧੂ ਦੀ ਪਤਨੀ ਨੇ ਉਹਨਾਂ ਨੂੰ ਚੌਲ ਦਿਤੇ ਜਿਹੜੇ ਕਿ ਪਿਛਲੀ ਰਾਤ ਦੇ ਪੱਕੇ ਹੁਣ ਕਰ ਕੇ, ਠੰਡੇ ਸਨ। ਪਰ ਸਾਧੂ ਨੇ ਚੀਖ ਕੇ ਕਿਹਾ, "ਵਾਸੁਕੀ, ਇਹ ਚੌਲ ਬਹੁਤ ਗਰਮ ਹਨ!"

ਉਸ ਦੀ ਪਤਨੀ, ਵਾਸੁਕੀ, ਬਿਨਾਂ ਬੋਲਿਆਂ ਬੈਠ ਗਈ ਅਤੇ ਚੌਲਾਂ ਨੂੰ ਠੰਡੇ ਕਰਨ ਲਈ ਹਵਾ ਝੱਲਣ ਲਗ ਪਈ।

ਫੇਰ ਜਦੋਂ ਸਾਧੂ ਅਤੇ ਉਸ ਦਾ ਮਹਿਮਾਨ, ਦੁਪਹਿਰ ਦਾ ਖਾਣਾ ਖਾ ਰਹੇ ਸਨ ਤਾਂ ਸਾਧੂ ਨੇ ਜ਼ੋਰ ਨਾਲ ਬੋਲ ਕੇ ਕਿਹਾ, "ਵਾਸੁਕੀ, ਇਹ ਕੀ ਗੱਲ, ਤੂੰ ਇਥੇ ਦੀਵਾ ਨਹੀਂ ਰਖਿਆ ਰਾਤ ਪੈ ਚੁਕੀ ਹੈ?"

ਵਾਸੁਕੀ ਨੇ ਬਿਨਾਂ ਇਕ ਸ਼ਬਦ ਕਿਹਾਂ, ਦੀਵਾ ਜਗਾ ਕੇ ਉਹਦੇ ਕੋਲ ਰਖ ਦਿਤਾ।

ਉਸ ਨੌਜਵਾਨ ਨੇ ਕਿਹਾ, "ਸ੍ਰੀਮਾਨ ਜੀ, ਤੁਸੀਂ ਮੈਨੂੰ ਉੱਤਰ ਦੇ ਦਿਤਾ ਹੈ। ਪਤਨੀ ਦਾ ਹੋਣਾ, ਨਾ ਹੋਣ ਨਾਲੋਂ ਚੰਗਾ ਹੈ, ਜੇਕਰ ਉਹ ਤੁਹਾਡੀ ਪਤਨੀ ਵਾਂਗ ਭਗਤ ਅਤੇ ਆਗਿਆਕਾਰ ਹੋਵੇ।"

ਤਿਰੁਵੱਲੁਵਰ ਨੇ ਰਾਜ ਦੀ ਨੌਕਰੀ ਨਾ ਕੀਤੀ, ਪਰ ਮਗਰੋਂ ਉਤਰਾਧਿਕਾਰੀਆਂ ਨੇ ਉਸ ਨੂੰ ਬੁੱਧੀਮਾਨਾਂ ਦਾ ਬਾਦਸ਼ਾਹ ਮੰਨਿਆ। ਕੁਰਲ ਵਿਚ, ਜੀਵਨ ਦੇ ਹਰ ਪੱਖ ਲਈ, ਮਨੁੱਖ ਨੂੰ ਪੇਸ਼ ਆਉਂਦੀ ਹਰ ਅਵਸਥਾ ਲਈ, ਯੋਗ ਅਤੇ ਕਰਮਸ਼ੀਲ ਰਾਏ ਪ੍ਰਾਪਤ ਹੈ।

ਤਿਰੁੱਕੁਰਲ ਦੀ ਸਿਖਿਆ, ਜੀਵਨ ਆਚਰਣ ਦੇ ਪੱਖਾਂ ਤਕ ਹੀ ਸੀਮਿਤ ਨਹੀਂ ਹੈ। ਰਾਜਨੀਤੀ, ਰਾਜ ਪ੍ਰਬੰਧ, ਅਤੇ ਹੋਰ ਮਨੁੱਖੀ-ਕਰਮ ਖੇਤਰਾਂ ਬਾਰੇ ਵੀ ਗੰਭੀਰ ਰਾਏ ਇਸ ਵਿਚ ਪ੍ਰਾਪਤ ਹੈ।



# ਕਥਾਸਰਿਤ ਸਾਗਰ

ਇਕ ਕਹਾਣੀ ਵਿਚ ਇਕ ਹੋਰ ਕਹਾਣੀ — ਅਤੇ ਫੇਰ ਉਸ ਵਿਚ ਹੋਰ — ਬਾਦਸ਼ਾਹਾਂ ਅਤੇ ਰਾਕਸ਼ਾਂ ਦੀਆਂ, ਹੁਸ਼ਿਆਰ ਨੌਜਵਾਨਾਂ ਅਤੇ ਸੁੰਦਰ ਇਸਤ੍ਰੀਆਂ, ਧੋਖੇ-ਬਾਜ਼ ਸਾਜ਼ਸ਼ੀਆਂ ਅਤੇ ਪਿਆਰੇ ਸਾਧਾਰਣ ਬੰਦਿਆਂ ਦੀਆਂ ਬੋਲਦੇ ਪਸ਼ੂਆ ਅਤੇ ਜਾਦੂ ਦੇ ਪਹਾੜਾਂ ਦੀਆਂ ਕਿਲ੍ਹਿਆਂ ਅਤੇ ਬਹਾਦਰ ਹਿੰਮਤੀਆਂ ਦੀਆਂ ਸੈਂਕੜੇ ਖਿੱਚ ਪਾਊ ਕਹਾਣੀਆਂ — ਇਹ ਸੰਸਾਰ ਦੀਆਂ ਸਭ ਤੋਂ ਪੁਰਾਤਨ ਕਹਾਣੀਆਂ ਦਾ ਸੰਗ੍ਰਹਿ 'ਕਥਾਸਰਿਤ ਸਾਗਰ' ਹੈ।

ਇਹ ਕਹਾਣੀਆਂ ਕਿਸ ਨੇ ਅਤੇ ਕਦੋਂ ਲਿਖੀਆਂ ? ਉਹਨਾਂ ਵਿਚੋਂ ਕੁਝ ਕੁ ਦਾ ਪਿਛੋਕੜ, ਹਜ਼ਾਰਾਂ ਵਰ੍ਹੇ ਪਹਿਲਾਂ ਲਭਿਆ ਜਾ ਸਕਦਾ ਹੈ ਜਿਹੜੀਆਂ ਥੋੜ੍ਹੀ ਜਿਹੀ ਅਦਲਾ ਬਦਲੀ ਨਾਲ ਪੇਸ਼ ਕੀਤੀਆਂ ਗਈਆਂ। ਉਹਨਾਂ ਵਿਚ ਕੁਝ ਕਹਾਣੀਆਂ, ਕਸ਼ਮੀਰ ਵਾਦੀ ਵਿਚ ਜੇਹਲਮ ਦੇ ਕਿਨਾਰੇ ਤੂਫ਼ਾਨੀ ਰਾਤਾਂ ਵਿਚ ਸੁਣਾਈਆਂ ਗਈਆਂ। ਬਾਕੀ ਦੀਆਂ ਦੂਰ ਦੱਖਣ ਭਾਵ ਕੰਨਿਆ ਕੁਮਾਰੀ ਤੋਂ ਆਈਆਂ ਹੋਣਗੀਆਂ, ਜਿਥੇ ਤਪਦੇ ਦਿਨ ਸਮੇਂ ਆਪਣੀ ਕਿਸ਼ਤੀ ਦੀ ਛਾਵੇਂ ਬੈਠੇ ਮੁੰਡੇ ਨੇ ਆਪਣੇ ਉਦਾਲੇ ਬੈਠੇ ਮੁੰਡਿਆਂ ਨੂੰ ਸੁਣਾਈਆਂ ਹੋਣਗੀਆਂ।

'ਕਥਾਸਰਿਤ ਸਾਗਰ' ਵਿਚ ਭਾਰਤ ਦੇ ਸਾਰੇ ਭਾਗਾਂ ਤੋਂ ਕਹਾਣੀਆਂ ਲਈਆਂ ਗਈਆਂ, ਕਿਉਂਕਿ 'ਕਥਾਸਰਿਤ ਸਾਗਰ' ਦਾ ਸ਼ਾਬਦਿਕ ਅਰਥ ਹੈ 'ਕਹਾਣੀਆਂ ਦੇ ਦਰਿਆਵਾਂ ਦਾ ਸਮੁੰਦਰ'। ਕਈ ਦਿਸ਼ਾਵਾਂ ਤੋਂ ਆਉਂਦੇ ਦਰਿਆ ਸਮੁੰਦਰ ਵਿਚ ਆ ਡਿਗਦੇ ਹਨ। ਇਸ ਦੇ ਸੰਪਾਦਕ ਨੂੰ ਇਹ ਭਰੋਸਾ ਹੋ ਚੁਕਾ ਹੋਵੇਗਾ, ਕਿ ਇਸ ਵਿਚ ਇਕੱਤ੍ਰਿਤ ਕਹਾਣੀਆਂ, ਬਹੁਤ ਸਾਰੀਆਂ ਦਿਸ਼ਾਵਾਂ ਤੋਂ ਆਈਆਂ ਹੋਣਗੀਆਂ।

ਇਸ ਦਾ ਸੰਪਾਦਕ 'ਸੋਮਦੇਵ' ਸੀ ਜਿਹੜਾ ਕਿ ਇਕ ਹਜ਼ਾਰ ਵਰ੍ਹੇ ਪਹਿਲਾਂ ਕਸ਼ਮੀਰ ਵਿਚ ਰਹਿੰਦਾ ਸੀ। ਪਰ ਜਿਹੜੀ ਪੁਸਤਕ ਵਿਚੋਂ ਉਸ ਨੇ ਇਹ ਸਾਰੀਆਂ ਕਹਾਣੀਆਂ ਇਕੱਠੀਆਂ ਕੀਤੀਆਂ, ਹੁਣ ਨਹੀਂ ਲੱਭੀ ਜਾ ਸਕਦੀ। ਅਸੀਂ ਕੇਵਲ ਇਹੀ ਜਾਣਦੇ ਹਾਂ, ਕਿ ਇਸ ਦਾ ਨਾਂ 'ਬ੍ਰਿਹਤ ਕਥਾ' ਜਾਂ 'ਲੰਬੀ ਕਹਾਣੀ' ਸੀ।

'ਬ੍ਰਿਹਤ ਕਥਾ' ਗੁਣਾਢੇ ਨੇ ਪੈਸ਼ਾਚੀ ਨਾਂ ਦੀ ਭਾਸ਼ਾ ਵਿਚ ਲਿਖੀ ਸੀ, ਜਿਹੜੀ ਕਿ ਬਹੁਤ ਦੇਰ ਤਕ ਮੁਰਦਾ ਰਹੀ। ਕਿਹਾ ਜਾਂਦਾ ਹੈ ਕਿ ਗੁਣਾਢੇ ਨੇ ਇਹ ਕਹਾਣੀਆਂ ਕਵਿਤਾ ਵਿਚ ਲਿਖ ਕੇ ਆਪਣੇ ਆਗੂ 'ਸਤਵਾਹਨ' ਨੂੰ ਪੜ੍ਹ ਕੇ ਸੁਣਾਈਆ। ਪਰ ਸਤਵਾਹਨ ਨੇ ਇਸ ਵਿਚ ਕੋਈ ਦਿਲਚਸਪੀ ਨਾ ਵਿਖਾਈ ਅਤੇ ਗੁਣਾਢੇ ਨੇ ਨਿਰਾਸ਼ਾ ਤੇ ਗ਼ੁੱਸੇ ਵਿਚ ਆਪਣੀ ਹੱਥ ਲਿਖਤ ਨੂੰ ਪੰਨਾ ਪੰਨਾ ਕਰ ਕੇ, ਅੱਗ ਵਿਚ ਸੁਟਣਾ ਸ਼ੁਰੂ ਕਰ ਦਿਤਾ। ਸਤਵਾਹਨ ਨੇ ਤੁਰਤ ਗ਼ਲਤੀ ਮੰਨ ਲਈ ਅਤੇ ਗੁਣਾਢੇ ਨੂੰ ਸਾਰੀ ਪੁਸਤਕ ਖ਼ਤਮ ਕਰਨ ਤੋਂ ਰੋਕ ਦਿਤਾ। ਪਰ ਉਸ ਵੇਲੇ ਤੱਕ ਉਸ ਪੁਸਤਕ ਦਾ ਤਿੰਨ ਚੌਥਾਈ ਭਾਗ ਸੜ ਚੁਕਾ ਸੀ।

ਸੋਮਦੇਵ ਦੇ ਇਹਨਾਂ ਕਹਾਣੀਆਂ ਨੂੰ ਸੰਸਕ੍ਰਿਤ ਵਿਚ ਉਲਥਾਉਣ ਤੋਂ ਬਹੁਤ ਸਮਾਂ ਪਹਿਲਾਂ, ਇਹ ਭਾਰਤ ਦੇ ਸਾਹਿਲਾਂ ਤੋਂ ਪਾਰ ਚਲੀਆਂ ਗਈਆਂ। ਇਹਨਾਂ ਵਿਚੋਂ ਕੁਝ ਪਛਾਣੀਆਂ ਜਾ ਸਕਦੀਆਂ ਕਹਾਣੀਆਂ 'ਅਰੈਬੀਅਨ ਨਾਈਟਸ' ਵਿਚ ਵੇਖੀਆਂ ਜਾ ਸਕਦੀਆਂ ਹਨ।

ਇਹ ਸਪੱਸ਼ਟ ਹੈ, ਕਿ 'ਕਥਾਸਰਿਤ ਸਾਗਰ' ਦੀਆਂ ਕਹਾਣੀਆਂ ਕਿਸੇ ਇਕ ਵਿਅਕਤੀ ਦੀ ਕਲਪਨਾ ਦੀ ਕਿਰਤ ਨਹੀਂ ਹਨ। ਉਹਨਾਂ ਦੇ ਅਣਜਾਣੇ ਲੇਖਕ ਸਾਰੇ ਦੇਸ਼ ਦੇ ਲੇਖਕ ਸਨ। ਵਧੇਰੇ ਸੰਭਾਵਨਾ ਇਹ ਹੈ, ਕਿ ਉਹ ਬਹੁਤੇ ਵਿਦਵਾਨ ਨਹੀਂ ਸਨ, ਪਰ ਉਹਨਾਂ ਕੋਲ ਮਨੁੱਖੀ ਸੁਭਾਅ ਪ੍ਰਤੀ ਗੰਭੀਰ ਸਮਝ ਸੀ। ਅਸੀਂ ਕਹਾਣੀਕਾਰ ਨੂੰ — ਕਥਨੀ ਤੇ ਕਰਨੀ ਦੇ ਚੋਰ ਨੂੰ ਪੇਸ਼ ਕਰਦਿਆਂ ਬੇਦਰਦ, ਭੋਲੇ-ਭਾਲੇ ਦੇ ਦੁੱਖਾਂ ਨੂੰ ਬਿਆਨ ਕਰਦਿਆਂ ਹਮਦਰਦ ਅਤੇ ਸੰਸਾਰ ਦੇ ਰਵੱਈਏ ਬਾਰੇ ਗੱਲਬਾਤ ਕਰਦਿਆਂ ਬਹੁਤ ਯਥਾਰਥਕ-ਵੇਖਦੇ ਹਾਂ।

ਤਾਂ ਵੀ ਕਹਾਣੀਕਾਰ ਸਭ ਤੋਂ ਚੰਗਾ ਰਹਿੰਦਾ ਹੈ ਜਦੋਂ ਚਲਾਕੀ ਨੂੰ ਸਜ਼ਾ ਦਿਤੀ ਜਾਂਦੀ ਹੈ ਅਤੇ ਗੁਣਾਂ ਲਈ ਇਨਾਮ ਦਿਤਾ ਜਾਂਦਾ ਹੈ। ਇਥੇ ਇਸ ਗਰੋਹ ਨਾਲ ਸਬੰਧਿਤ ਕਹਾਣੀ ਪੇਸ਼ ਹੈ :

ਇਕ ਵਾਰੀ ਇਕ ਮੰਦਰ ਵਿਚ ਇਕ ਝੂਠਾ ਸਾਧ ਰਹਿੰਦਾ ਸੀ। ਉਸ ਨੇ ਮੌਨ ਰਹਿਣ ਦੀ ਪ੍ਰਤਿੱਗਿਆ ਕੀਤੀ ਹੋਣ ਦਾ ਬਹਾਨਾ ਬਣਾਇਆ ਹੋਇਆ ਸੀ। ਬਹੁਤ

ਸਾਰੇ ਲੋਕ ਉਸ ਨੂੰ ਆਪਣਾ ਸਤਿਕਾਰ-ਭੇਟ ਕਰਨ ਆਉਂਦੇ, ਅਤੇ ਰਸਮ ਅਨੁਸਾਰ, ਉਹ ਕੀਮਤੀ ਤੁਹਫ਼ੇ, ਖ਼ੁਰਾਕ, ਕਪੜੇ ਅਤੇ ਪੈਸੇ ਲੈ ਕੇ ਆਉਂਦੇ। ਸਾਧੂ ਬਹੁਤਾ ਸਾਮਾਨ ਆਪਣੇ ਕੋਲ ਰਖ ਕੇ, ਥੋੜਾ ਬਹੁਤ ਆਏ ਸ਼ਰਧਾਲੂਆਂ ਵਿਚ ਵੰਡ ਦਿੰਦਾ। ਉਹ ਉਹਦੇ ਉਦਾਲੇ ਬਠ ਰਹਿੰਦੇ ਅਤੇ ਆਪਣੇ ਆਪ ਨੂੰ ਉਸ ਦ ਚੇਲੇ ਕਹਾਉਂਦੇ।

ਇਕ ਦਿਨ ਇਕ ਅਮੀਰ ਵਪਾਰੀ ਆਪਣੀ ਧੀ ਅਤੇ ਪਤਨੀ ਸਮੇਤ ਉਸ ਕੋਲ ਆਇਆ। ਧੀ ਬਹੁਤ ਸੁਹਣੀ ਸੀ। ਝੂਠੇ ਸਾਧੂ ਨੇ ਉਸ ਕੁੜੀ ਨੂੰ ਆਪਣੀ ਪਤਨੀ ਬਣਾਉਣਾ ਚਾਹਿਆ। ਉਹ, ਸ਼ਾਦੀ ਵਿਚ ਉਸ ਦਾ ਹੱਥ ਮੰਗ ਸਕਦਾ ਸੀ। ਉਹਨੀਂ ਦਿਨੀਂ ਅਮੀਰ ਵਪਾਰੀਆਂ ਦਾ ਸਾਧੂਆਂ ਨੂੰ ਆਪਣੀਆਂ ਧੀਆਂ ਪੇਸ਼ ਕਰਨਾ ਅਸਾਧਾਰਨ ਨਹੀਂ ਸੀ। ਪਰ ਇਹ ਸਾਧੂ ਬਦਮਾਸ਼ ਸੀ ਅਤੇ ਉਸ ਨੇ ਇਕ ਸਾਜ਼ਸ਼ ਕੀਤੀ। ਉਹ ਉਸ ਵਪਾਰੀ ਨੂੰ ਇਕ ਪਾਸ ਲੈ ਗਿਆ ਅਤੇ ਉਸ ਨੂੰ ਦੱਸਿਆ, ਕਿ "ਤੈਨੂੰ ਪਤਾ ਹੈ ਕਿ ਮੈਂ ਮੌਨ ਧਾਰ ਰਖਿਆ ਹੈ। ਪਰ ਕਿਉਂਕਿ ਮਰ ਮਨ ਵਿਚ ਤੇਰਾ ਹਿੱਤ ਹੈ ਇਸ ਕਰ ਕੇ ਮੈਨੂੰ ਜ਼ਰੂਰ ਬੋਲਣਾ ਚਾਹੀਦਾ ਹੈ। ਇਹ ਗੱਲ ਤੇਰੀ ਧੀ ਬਾਰੇ ਹੈ। ਉਹ ਬੜੀ ਬਦਕਿਸਮਤ ਹੈ ਅਤੇ ਜੇ ਤੂੰ ਉਸ ਨੂੰ ਆਪਣੇ ਕੋਲ ਰਖੇਂਗਾ ਤਾਂ ਤੇਰੀ ਕਿਸਮਤ ਵੀ ਤੈਨੂੰ ਧੋਖਾ ਦੇ ਜਾਵੇਗੀ।"

ਵਪਾਰੀ ਨੇ ਬੜੀ ਉਤਸੁਕਤਾ ਸਹਿਤ ਪੁੱਛਿਆ: "ਫੇਰ ਮੈਨੂੰ ਕੀ ਕਰਨਾ ਚਾਹੀਦਾ ਹੈ।"

ਸਾਧੂ ਨੇ ਕਿਹਾ, "ਇਹ ਬੜੀ ਸਾਧਾਰਨ ਗੱਲ ਹੈ। ਉਸ ਨੂੰ ਇਕ ਲੱਕੜੀ ਦੇ ਸੰਦੂਕ ਵਿਚ ਬੰਦ ਕਰ ਕੇ, ਅਜ ਰਾਤ ਨੂੰ ਨਦੀ ਵਿਚ ਤਾਰ ਦੇਹ। ਅਤੇ ਸੰਦੂਕ ਉਤ ਇਕ ਦੀਵਾ ਰਖ ਦਈਂ!"

"ਬਹੁਤ ਅੱਛਾ", ਵਪਾਰੀ ਨੇ ਕਿਹਾ।

ਪਹਿਲੀ ਰਾਤ ਇਕ ਸ਼ਾਹਜ਼ਾਦਾ ਸ਼ਿਕਾਰ ਖੇਡਣ ਮਗਰੋਂ, ਨਦੀ ਪਾਰ ਕਰ ਰਿਹਾ ਸੀ। ਅਚਾਨਕ ਹੀ, ਦੀਵੇ ਵਾਲੇ ਸਦੂਕ ਉਤੇ ਉਸ ਦੀ ਨਿਗਾਹ ਪੈ ਗਈ। ਉਸ ਨੇ ਉਸ ਨੂੰ ਕਿਨਾਰੇ ਲਗਾਇਆ, ਖੋਲ੍ਹਿਆ ਅਤੇ ਅੰਦਰ ਇਕ ਸੁੰਦਰੀ ਨੂੰ ਰੋਂਦਿਆਂ ਵੇਖ ਕੇ ਹੈਰਾਨ ਹੋ ਗਿਆ।

ਸ਼ਾਹਜ਼ਾਦੇ ਕੋਲ ਇਕ ਜੰਗਲੀ ਬਾਂਦਰ ਸੀ ਜਿਹੜਾ ਉਸ ਨੇ ਜੰਗਲ ਵਿਚੋਂ ਫੜਿਆ ਸੀ। ਉਸ ਨੇ ਉਸ ਨੂੰ (ਬਾਂਦਰ) ਇਸ ਵਿਚ ਬੰਦ ਕਰ ਕੇ, ਉਸ ਦੇ ਪਿਛੇ ਦੀਵਾ ਰਖ ਕੇ ਫੇਰ ਪਾਣੀ ਉਤੇ ਛਡ ਦਿਤਾ।

ਮੰਦਰ ਕੋਲ, ਦਰਿਆ ਦੇ ਕਿਨਾਰੇ ਬੈਠਾ ਸਾਧੂ ਬੜੀ ਉਤਸੁਕਤਾ ਨਾਲ ਉਸ

ਸੰਦੂਕ ਦੀ ਉਡੀਕ ਕਰ ਰਿਹਾ ਸੀ। ਉਸ ਦੇ ਉਥੇ ਪਹੁੰਚਦਿਆਂ ਹੀ, ਉਸ ਨੇ ਆਪਣੇ ਚੇਲਿਆਂ ਨੂੰ ਹੁਕਮ ਦਿਤਾ ਕਿ ਉਹ ਉਸ ਨੂੰ ਤੁਰਤ ਬਾਹਰ ਕਢ ਕੇ ਉਸ ਦੇ ਕੋਲ ਲਿਆਉਣ। ਸੰਦੂਕ ਚੁਕ ਕੇ ਉਸ ਦੇ ਕਮਰੇ ਵਿਚ ਰਖਿਆ ਗਿਆ। ਉਸ ਨੇ ਆਪਣੇ ਚੇਲਿਆਂ ਨੂੰ ਬਾਹਰ ਕਢ ਕੇ, ਉਹ ਸੰਦੂਕ ਬੜੇ ਉਤਾਵਲੇ



ਪਣ ਵਿਚ ਖੋਲ੍ਹਿਆ।

ਇਸ ਤੋਂ ਪਹਿਲਾਂ ਕਿ ਉਸ ਨੂੰ ਪਤਾ ਲਗਦਾ ਕਿ ਕੀ ਵਾਪਰ ਰਿਹਾ ਹੈ, ਉਸ ਦੇ ਨੱਕ ਦਾ ਵਡਾ ਭਾਗ ਉੱਡ ਗਿਆ। ਅਤੇ ਫੇਰ ਉਸ ਦਾ ਕੰਨ ਖਾਧਾ ਗਿਆ।

ਸਾਧੂ ਇਕ ਪਾਗਲ ਆਦਮੀ ਵਾਂਗ ਚੀਕਿਆ ਅਤੇ ਭੱਜ ਪਿਆ। ਉਹ ਫੇਰ



ਕਦੇ ਨਹੀਂ ਦੇਖਿਆ ਗਿਆ। ਉਹ ਇਸ ਗੱਲ ਤੇ ਹੈਰਾਨ ਜ਼ਰੂਰ ਹੋਇਆ ਹੋਵੇਗਾ, ਕਿ ਇੰਨੀ ਸੁੰਦਰ ਕੁੜੀ ਕਿਵੇਂ ਇਕ ਜੰਗਲੀ ਬਾਂਦਰ ਵਿਚ ਬਦਲ ਸਕਦੀ ਹੈ।

ਇਹ ਗੱਲ ਕਹਿਣ ਦੀ ਲੋੜ ਨਹੀਂ, ਕਿ ਸ਼ਾਹਜ਼ਾਦੇ ਨੇ ਉਸ ਕੁੜੀ ਨਾਲ ਸ਼ਾਦੀ ਕਰ ਲਈ ਅਤੇ ਉਹ ਹਮੇਸ਼ਾਂ ਖ਼ੁਸ਼ੀ ਖ਼ੁਸ਼ੀ ਵੱਸਦੇ ਰਹ।



# ਪੰਚਤੰਤਰ

ਕਿਸੇ ਸਮੇਂ ਵਿਚ, ਇਕ ਬਾਦਸ਼ਾਹ ਦੇ ਤਿੰਨ ਪੁੱਤਰ ਸਨ । ਸ਼ਾਹਜ਼ਾਦਿਆਂ ਨੇ ਆਪਣੀ ਪੜ੍ਹਾਈ ਵਲ਼ ਕੋਈ ਧਿਆਨ ਨਾ ਦਿਤਾ ਅਤੇ ਆਪਣਾ ਸਮਾਂ ਅੰਜਾਈ ਗਵਾ ਦਿਤਾ । ਇਸ ਗੱਲ ਨੇ ਬਾਦਸ਼ਾਹ ਨੂੰ ਬਹੁਤ ਉਦਾਸ ਕਰ ਦਿਤਾ । ਉਸ ਨੂੰ ਪਤਾ ਸੀ, ਕਿ ਜੇ ਸ਼ਾਹਜ਼ਾਦੇ ਆਪਣਾ ਸਮਾ ਇਵੇਂ ਹੀ ਜ਼ਾਇਆ ਕਰਦੇ ਰਹੇ, ਤਾਂ ਉਹਨਾਂ ਵਿਚੋਂ ਕੋਈ ਵੀ ਉਸ ਦਾ ਉੱਤਰਾਧਿਕਾਰੀ ਨਹੀਂ ਬਣ ਸਕੇਗਾ ।

ਉਸ ਨੇ ਇਕ ਤੋਂ ਮਗਰੋਂ ਇਕ ਅਧਿਆਪਕ ਰਖਿਆ, ਪਰ ਸਭ ਬੇਕਾਰ ਰਿਹਾ । ਅਧਿਆਪਕ ਦੇ ਦਰਸ਼ਨ ਹੀ, ਉਹਨਾ ਨੂੰ ਦਹਿਸ਼ਤ ਵਿਚ ਭਜਾ ਦਿੰਦੇ ਸਨ ।

ਸਮਾਂ ਲੰਘਦਾ ਗਿਆ, ਅਤੇ ਬਾਦਸ਼ਾਹ ਹੋਰ ਨਿਰਾਸ਼ ਹੋ ਗਿਆ ।

ਅੰਤ ਵਿਚ ਉਸ ਨੇ ਦੇਸ਼ ਦੇ ਸਾਰੇ ਵਿਦਵਾਨ ਬੁਲਾਏ ਅਤੇ ਉਹਨਾਂ ਨੂੰ ਆਪਣੀ ਸਮੱਸਿਆ ਦੱਸੀ । ਉਸ ਨੇ ਪੁੱਛਿਆ, "ਕੀ ਤੁਹਾਡੇ ਵਿਚੋਂ ਕੋਈ ਮੇਰੀ ਮਦਦ ਕਰ ਸਕਦਾ ਹੈ ?"

ਬਹੁਤ ਦੇਰ ਤਕ ਕਿਸੇ ਨੇ ਵੀ ਉਸ ਦਾ ਉੱਤਰ ਨਾ ਦਿਤਾ । ਆਖਰ ਇਕ ਜਣਾ ਉਠਿਆ ਅਤੇ ਕਿਹਾ, "ਓ ਬਾਦਸ਼ਾਹ, ਜੇ ਤੂੰ ਆਪਣੇ ਬੱਚਿਆਂ ਦੀ ਵਿੱਦਿਆ ਦਾ ਕੰਮ ਮੈਨੂੰ ਸੌਂਪ ਦੇਵੇਂ ਤਾਂ ਮੈਂ ਆਪਣਾ ਪੂਰਾ ਜ਼ੋਰ ਲਗਾ ਦੇਖਾਂਗਾ ।"

ਇਹ ਵਿਦਵਾਨ ਵਿਸ਼ਨੂੰ ਸ਼ਰਮਾ ਸੀ । ਉਹ ਸਾਰੇ ਦੇਸ਼ ਵਿਚ, ਆਪਣੀ ਬੁੱਧੀ ਲਈ ਉੱਘਾ ਸੀ । ਬਾਦਸ਼ਾਹ ਇਸ ਗੱਲ ਤੇ ਬਹੁਤ ਖ਼ੁਸ਼ ਹੋਇਆ ਕਿ ਇਕ ਅਜਿਹੇ ਆਦਮੀ ਨ ਉਸ ਦੇ ਪੁੱਤਰਾਂ ਦੀ ਵਿੱਦਿਆ ਲਈ ਆਪਣੇ ਆਪ ਨੂੰ ਪੇਸ਼ ਕੀਤਾ ਹੈ ।

ਬਾਦਸ਼ਾਹ ਕੋਲ ਇਕ ਵੱਡਾ ਸਾਰਾ ਮਹੱਲ ਸੀ । ਇਸ ਦੇ ਉਦਾਲੇ ਉਚੇ ਲੰਮੇ

ਦਰੱਖ਼ਤ ਖੜੇ ਸਨ ਜਿਨ੍ਹਾਂ ਦੀ ਛਾਉਂ ਲੰਬੀ-ਚੌੜੀ ਛੱਤ ਦੇ ਕੁਝ ਹਿੱਸਿਆਂ ਉਤੇ ਪੈਂਦੀ ਸੀ। ਵਿਸ਼ਨੂੰ ਸ਼ਰਮਾ ਉਹਨਾਂ ਸ਼ਾਹਜ਼ਾਦਿਆਂ ਨੂੰ ਛੱਤ ਉਤੇ ਇਕ ਇਕਾਂਤ ਕੋਨੇ ਵਿਚ ਲੈ ਗਿਆ। ਉਹ, ਸ਼ਾਹਜ਼ਾਦਿਆਂ ਨੂੰ ਸਾਹਮਣੇ ਬਿਠਾ ਕੇ ਉਥੇ ਬੈਠ ਗਿਆ।

ਸ਼ੁਰੂ ਸ਼ੁਰੂ ਵਿਚ ਸ਼ਾਹਜ਼ਾਦੇ ਬਹੁਤ ਖ਼ੁਸ਼ ਨਹੀਂ ਸਨ ਕਿਉਂਕਿ ਉਹ ਪੜ੍ਹਾਈ ਵਿਚ ਕੋਈ ਦਿਲਚਸਪੀ ਨਹੀਂ ਸੀ ਰਖਦੇ। ਪਰ ਛੇਤੀ ਹੀ, ਉਹ ਬੈਠੇ ਰਹਿਣਾ ਹੀ ਪਸੰਦ ਕਰਨ ਲੱਗੇ। ਵਿਸ਼ਨੂੰ ਸ਼ਰਮਾ ਦੇ ਪੜ੍ਹਾਉਣ ਦਾ ਤਰੀਕਾ ਲਾਸਾਨੀ ਸੀ। ਉਸ ਨੇ ਸ਼ੁਰੂ ਕੀਤਾ, "ਦਰਿਆ ਗੋਦਾਵਰੀ ਦੇ ਕਿਨਾਰੇ ਇਕ ਵਡਾ ਦਰਖ਼ਤ ਖੜਾ ਸੀ, ਜਿਸ ਉਤੇ ਕਈ ਦਿਸ਼ਾਵਾਂ ਤੋਂ ਆ ਕੇ ਪੰਛੀ ਬੈਠਦੇ ਹੁੰਦੇ ਸਨ......।"

ਅਤੇ ਉਹ ਕਹਾਣੀਆਂ ਦਸਦਾ ਗਿਆ — ਕਹਾਣੀਆਂ ਵੀ ਪਸ਼ੂਆਂ ਪੰਛੀਆਂ ਦੀਆਂ — ਜਿਹੜੀਆਂ ਸਾਨੂੰ ਆਪਣੇ ਆਪ ਬਾਰੇ, ਕਈ ਮਨੁੱਖੀ ਸਮੱਸਿਆਵਾਂ ਅਤੇ ਉਹਨਾਂ ਦੇ ਹੱਲ ਬਾਰੇ ਸਭ ਕੁਝ ਦਸਦੀਆਂ ਸਨ। ਆਦਰਸ਼ਕ ਮਿੱਤ੍ਰ ਕੌਣ ਹੁੰਦਾ



ਹੈ ? ਮਿੱਤ੍ਰਤਾ ਕਿਵੇਂ ਕਾਇਮ ਰਖੀ ਜਾ ਸਕਦੀ ਹੈ ? ਉਹਨਾਂ ਇੱਛਾਵਾਂ ਨੂੰ ਕਿਵੇਂ ਰੋਕਿਆ ਜਾ ਸਕਦਾ ਹੈ ਜਿਹੜੀਆਂ ਕਿਸੇ ਨੂੰ ਤਬਾਹ ਕਰ ਦਿੰਦੀਆਂ ਹਨ ? ਇਹ ਕਹਾਣੀਆਂ ਦੱਸਦੀਆਂ ਹਨ ਕਿ ਚੰਗਾ, ਪਰ ਚੋਕਸ ਭਲੇ ਹੋਵੇ ਤਾਂ ਵੀ ਬੁਧੀਮਾਨ ਹੋਣਾ ਲਾਭਦਾਇਕ ਹੈ।

ਉਹਨਾਂ ਮੁੰਡਿਆਂ ਨੇ ਵਿਸ਼ਨੂੰ ਸ਼ਰਮਾ ਨਾਲ ਆਪਣੀਆਂ ਬੈਠਕਾਂ ਤੋਂ ਅਕਲ-ਮੰਦੀ ਅਤੇ ਸੂਝ ਬੂਝ ਸਿਖ ਲਏ।

ਪੰਚ ਤੰਤਰ ਦੀਆਂ ਕਹਾਣੀਆਂ ਬਾਰ ਬਾਰ ਦੁਹਰਾਈਆਂ ਗਈਆਂ ਹਨ ਅਤੇ ਮੈਨੂੰ ਯਕੀਨ ਹੈ, ਕਿ ਤੁਸੀਂ ਉਹਨਾਂ ਵਿਚੋਂ ਬਹੁਤ ਸਾਰੀਆਂ ਪੜ੍ਹੀਆਂ ਹੋਣਗੀਆਂ। ਪਰ ਉਹਨਾਂ ਵਿਚੋਂ ਕੁਝ ਕਹਾਣੀਆਂ ਭਾਵੇਂ ਘੱਟ ਉਘੀਆਂ ਹਨ, ਪਰ ਉਹ ਆਪਣੀ



ਪ੍ਰਕਾਰ ਦੀਆਂ ਅਣਮੋਲ ਕਹਾਣੀਆਂ ਹਨ। ਉਦਾਹਰਣ ਲਈ 'ਗੱਲਾਂ ਕਰਦੀ ਗੁਫਾ' ਦੀ ਕਹਾਣੀ। ਇਸ ਦੇ ਦਿਲਚਸਪ ਹੋਣ ਤੋਂ ਇਲਾਵਾ, ਇਹ ਕਹਾਣੀ ਹਮੇਸ਼ਾਂ ਹੁਸ਼ਿਆਰ ਰਹਿਣ ਦੀ ਸਿਖਿਆ ਦਿੰਦੀ ਹੈ :

ਇਕ ਵਾਰ ਇਕ ਗਿੱਦੜ ਇਕ ਜੰਗਲ ਵਿਚ ਰਹਿੰਦਾ ਸੀ। ਉਸ ਨੇ ਆਪਣੀ ਰਿਹਾਇਸ਼ ਲਈ, ਇਕ ਇਕਾਂਤ ਗੁਫਾ ਲੱਭ ਲਈ। ਇਕ ਦਿਨ ਉਹ ਬਾਹਰ ਗਿਆ ਤਾਂ ਇਕ ਭੁੱਖੇ ਅਤੇ ਥੱਕੇ ਹੋਏ ਸ਼ੇਰ ਨੇ ਗੁਫਾ ਨੂੰ ਆ ਮੱਲਿਆ। ਉਹ ਅੰਦਰ ਘੁਸਿਆ ਅਤੇ ਇਧਰੋਂ ਉਧਰੋਂ ਸੁੰਘਿਆ। ਸ਼ੇਰ ਨੇ ਸਮਝ ਲਿਆ ਕਿ ਇਥੇ ਗਿੱਦੜ ਰਹਿੰਦਾ ਹੈ। ਮੈਨੂੰ ਕੀ ਲੋੜ ਹੈ ਕਿ ਖ਼ੁਰਾਕ ਦੀ ਭਾਲ ਵਿਚ ਇਧਰ ਉਧਰ ਘੁੰਮਦਾ ਫਿਰਾਂ ? ਮੈਂ ਇਥੇ ਲੇਟ ਕੇ ਆਰਾਮ ਕਰਾਂਗਾ। ਜਦੋਂ ਗਿੱਦੜ ਵਾਪਸ ਆਵੇਗਾ, ਮੈਂ ਸੁਆਦੀ ਖਾਣਾ ਖਾ ਲਵਾਂਗਾ !

ਗਿੱਦੜ ਘੁਸਮੁਸੇ ਜਿਹੇ ਨੂੰ ਵਾਪਸ ਆਇਆ। ਪਰ ਜਦੋਂ ਗੁਫਾ ਵਿਚ ਵੜਨ ਲਗਾ ਤਾਂ ਉਸ ਨੇ ਸ਼ੇਰ ਦੀਆਂ ਹਲਕੀਆਂ ਹਲਕੀਆਂ ਪੈੜਾ ਵਖ ਲਈਆਂ। ਉਸ ਦਾ ਦਿਲ ਬੜੀ ਤੇਜ਼ੀ ਨਾਲ ਧੜਕਣ ਲੱਗਾ। ਉਸ ਨੇ ਪਿੱਛੇ ਹੱਟ ਕੇ ਕਿਹਾ, "ਹੇ ਬੋਲਣ ਵਾਲੀ ਗੁਫਾ, ਅੱਜ ਤੈਨੂੰ ਕੀ ਹੋ ਗਿਆ ? ਜਦੋਂ ਮੈਂ ਤੇਰੇ ਕੋਲ ਪਰਤ ਕੇ ਆਉਂਦਾ ਹਾਂ, ਤੂੰ ਸਦਾ ਮੈਨੂੰ ਕਹਿੰਦੀ ਹੈਂ : 'ਗਿੱਦੜ ਜੀ ਤੇਰਾ ਸੁਆਗਤ'। ਪਰ ਅੱਜ ਤੂੰ ਚੁੱਪ ਹੈਂ ! ਕੀ ਮੈਂ ਵਿਸ਼ਵਾਸ ਕਰ ਲਵਾਂ ਕਿ ਤੂੰ ਨਹੀਂ ਚਾਹੁੰਦੀ ਕਿ ਮੈਂ ਅੰਦਰ ਵੜਾਂ ?"

ਸ਼ੇਰ ਨੇ ਮਨ ਵਿਚ ਸੋਚਿਆ : ਨਿਰਸੰਦੇਹ, ਗੁਫਾ ਮੇਰੇ ਅੰਦਰ ਹੋਣ ਕਰ ਕੇ ਡਰਦੀ ਹੋਈ ਬੋਲੀ ਨਹੀਂ ਅਤੇ ਇਸ ਨੇ ਗਿੱਦੜ ਦਾ ਸੁਆਗਤ ਨਹੀਂ ਕੀਤਾ।

ਇਸ ਕਰਕੇ ਉਸ ਨੇ ਆਦਰਸ਼ਕ ਗਰਜ ਵਿਚ ਕਿਹਾ, "ਗਿੱਦੜ ਜੀ, ਤੁਹਾਡਾ ਸੁਆਗਤ ਹੈ, ਆ ਜਾਓ।"

ਆਪਣੀ ਜਾਨ ਬਚਾਉਣ ਲਈ ਭਜੇ ਜਾਂਦਿਆਂ ਗਿੱਦੜ ਨੇ ਕਿਹਾ, "ਪਿਆਰੀ ਗੁਫਾ, ਮੈਂ ਤੈਨੂੰ ਤਿਆਗ ਦੇਣ ਦਾ ਫ਼ੈਸਲਾ ਕਰ ਲਿਆ ਹੈ।"

ਅਤੇ ਗਿੱਦੜ ਨੇ ਆਪਣੇ ਆਪ ਨਾਲ ਗੱਲ ਕਰਦਿਆਂ ਕਿਹਾ : ਵਾਹ, ਗੱਲਾਂ-ਕਰਦੀ ਗੁਫਾ ? ਕਦੇ ਇਹੋ ਜਿਹੀ ਗੱਲ ਸੁਣੀ ਏ ਭਲਾ ! ਰੱਬਾ, ਤੇਰਾ ਧੰਨਵਾਦ, ਜਾਨ ਬਚ ਗਈ !



# ਜਾਤਕ ਕਥਾਵਾਂ

ਅੱਜ ਬੁੱਧ ਧਰਮ ਉੱਤੇ ਸਭ ਤੋਂ ਵੱਧ ਅਮਲ ਹੋ ਰਿਹਾ ਹੈ। ਭਾਵੇਂ ਭਾਰਤ ਵਿਚ ਇਸ ਵੇਲੇ ਬਹੁਤੇ ਬੋਧੀ ਨਹੀਂ ਹਨ ਤਾਂ ਵੀ ਹਰ ਭਾਰਤੀ ਮਹਾਤਮਾ ਬੁੱਧ ਬਾਰੇ ਕੁਝ ਨਾ ਕੁਝ ਜਾਣਦਾ ਜ਼ਰੂਰ ਹੈ। ਜਨਮ ਤੋਂ ਉਹ ਇਕ ਸ਼ਾਹਜ਼ਾਦਾ ਸੀ ਅਤੇ ਉਸ ਨੂੰ ਗੌਤਮ ਕਿਹਾ ਜਾਂਦਾ ਸੀ। ਉਸ ਨੇ ਪ੍ਰਵਾਰ, ਸਰਮਾਇਆ ਅਤੇ ਪਦਵੀ ਤਿਆਗ ਦਿਤੇ ਅਤੇ ਉਹ ਦੁੱਖਾਂ ਉੱਤੇ ਵਿਜੈ ਪਾਉਣ ਲਈ ਜੰਗਲਾਂ ਵਿਚ ਚਲਾ ਗਿਆ। ਪੁਰਾਣਿਕ ਕਥਾ ਦਸਦੀ ਹੈ, ਕਿ ਉਸ ਦੇ ਸ਼ਾਹਜ਼ਾਦਾ ਗੌਤਮ ਦੇ ਰੂਪ ਵਿਚ ਪੈਦਾ ਹੋਣ ਤੋਂ ਪਹਿਲਾਂ ਉਹ ਸੈਂਕੜੇ ਵਾਰ ਮਨੁੱਖ ਅਤੇ ਪਸ਼ੂ ਦੇ ਰੂਪਾਂ ਵਿਚ ਪੈਦਾ ਹੋ ਚੁਕਾ ਸੀ। ਹਰ ਜਨਮ ਵਿਚ ਉਸ ਨੇ ਕੀਮਤੀ ਅਨੁਭਵ ਪ੍ਰਾਪਤ ਕੀਤਾ ਅਤੇ ਅੰਤ ਵਿਚ ਮਹਾਤਮਾ ਬੁੱਧ ਦੇ ਰੂਪ ਵਿਚ ਉਹੀ ਕੁਝ ਆਪਣੇ ਚਲਿਆਂ ਨੂੰ ਦੱਸਿਆ।

ਇਹਨਾਂ ਕਥਾਵਾਂ ਨੂੰ ਜਾਤਕ ਕਥਾਵਾਂ ਕਿਹਾ ਜਾਂਦਾ ਹੈ। ਇਹ ਜਾਨਣਾ ਮੁਸ਼ਕਲ ਹੈ ਕਿ ਮਹਾਤਮਾ ਬੁੱਧ ਨੇ ਇਹਨਾਂ ਵਿਚੋਂ ਕਿੰਨੀਆਂ ਕਹਾਣੀਆਂ ਆਪ ਸੁਣਾਈਆਂ ਅਤੇ ਕਿੰਨੀਆਂ ਉਸ ਦੇ ਸ਼ਰਧਾਲੂ ਸ਼ਿਸ਼ਾਂ ਨੇ ਮਗਰੋਂ ਉਹਨਾਂ ਨਾਲ ਜੋੜੀਆਂ।

ਜਾਤਕ ਕਥਾਵਾਂ 457 ਹਨ। ਸ਼ਬਦ 'ਜਾਤਕ' ਦਾ ਅਰਥ ਹੈ 'ਜਨਮ' ਹਰ ਜਾਤਕ ਵਿਚ ਇਕ ਜਾਂ ਇਸ ਤੋਂ ਵੱਧ ਕਹਾਣੀਆਂ ਹਨ।

ਹਰ ਕਹਾਣੀ ਦਾ ਨੈਤਿਕ ਪ੍ਰਣਾਮ ਹੈ। ਇਹ ਕਹਾਣੀਆਂ ਸਾਨੂੰ ਜੀਵਨ ਲਈ ਚੰਗੇਰੀ ਸਮਝ ਅਤੇ ਚੰਗੇਰਾ ਜੀਵਨ ਪ੍ਰਦਾਨ ਕਰਦੀਆਂ ਹਨ, ਕਿਉਂਕਿ ਇਹ ਹੰਕਾਰ, ਲੋਭ ਅਤੇ ਬੁਰਾਈਆਂ ਦੇ ਨਕਾਰੇਪਣ ਉੱਤੇ ਜ਼ੋਰ ਦਿੰਦੀਆਂ ਹਨ, ਕਿਉਂਕਿ ਇਹ ਮਨੁੱਖੀ ਦੁੱਖਾਂ ਦੇ ਮੁਖ ਕਾਰਣਾਂ ਵਿਚੋਂ ਹਨ।

ਆਓ ਘੁਮੰਡੀ ਸਾਧੂ ਬਾਰੇ ਵਿਚਾਰ ਕਰੀਏ। ਉਸ ਦੇ ਭਗਵੇ ਕਪੜਿਆਂ ਅਤੇ

ਲੰਬੀ ਦਾੜ੍ਹੀ ਕਰਕੇ ਲੋਕੀਂ ਉਹਦੇ ਸਾਹਮਣੇ ਗੋਡੇ ਟੇਕ ਕੇ ਝੁਕ ਜਾਂਦੇ ਸਨ। ਇਸ ਨਾਲ ਉਹ ਬਹੁਤ ਘੁਮੰਡੀ ਹੋ ਗਿਆ ; ਉਸ ਨੂੰ ਇਸ ਗੱਲ ਵਿਚ ਕੋਈ ਸ਼ੱਕ ਨਾ ਰਿਹਾ, ਕਿ ਇਸ ਸ਼ਰਧਾ ਦੇ ਉਹ ਯੋਗ ਸੀ !

ਇਕ ਦਿਨ ਉਹ ਇਕ ਪਿੰਡ ਵਿਚੋਂ ਦੀ ਲੰਘ ਰਿਹਾ ਸੀ ਜਿਥੇ ਦੋ ਭੇਡੂਆਂ ਦੀ ਲੜਾਈ ਨੂੰ ਵੇਖਣ ਲਈ ਲੋਕ ਇਕੱਠੇ ਹੋਏ ਹੋਏ ਸਨ। ਉਹ ਸਾਧੂ ਇਕ ਪਾਸੇ ਇਕ ਪੱਥਰ ਉਤੇ ਬੈਠ ਗਿਆ ਅਤੇ ਲੋਕਾਂ ਦਾ ਧਿਆਨ ਆਪਣੇ ਵਲ ਖਿੱਚਣ ਲਈ ਖੰਘਿਆ।

ਬਦਕਿਸਮਤੀ ਨਾਲ ਇਸ ਤੋਂ ਪਹਿਲਾਂ ਕਿ ਲੋਕ ਉਸ ਨੂੰ ਵੇਖਦੇ, ਇਕ ਭੇਡੂ ਦੀ ਨਿਗਾਹ ਉਸ ਤੇ ਪੈ ਗਈ। ਉਸ ਭੇਡੂ ਨੇ, ਸਹੀ ਕਾਰਣਾਂ ਕਰ ਕੇ ਹੀ ਉਸ ਨੂੰ ਦੇਖਣਾ ਪਸੰਦ ਨਾ ਕੀਤਾ ਅਤੇ ਉਸ ਉਤੇ ਹਮਲਾ ਕਰਨ ਦਾ ਫ਼ੈਸਲਾ ਕਰ ਲਿਆ।

ਭੇਡੂ ਦੀ ਆਦਤ ਹੈ, ਕਿ ਉਹ ਹਮਲਾ ਕਰਨ ਤੋਂ ਪਹਿਲਾਂ ਸਿਰ ਝੁਕਾ ਲੈਂਦਾ ਹੈ। ਜਦੋਂ ਉਸ ਨੇ ਸਿਰ ਨੀਵਾਂ ਕੀਤਾ ਤਾਂ ਸਾਧੂ ਨੇ ਸੋਚਿਆ ਕਿ ਉਸ ਨੇ ਉਸ ਦੇ ਸਤਿਕਾਰ ਵਿਚ ਸਿਰ ਝੁਕਾਇਆ ਹੈ ਅਤੇ ਉਹ ਫੂਲ ਗਿਆ। ਲੋਕਾਂ ਵਲੋਂ ਉਸ ਨੂੰ ਭੱਜ ਜਾਣ ਲਈ ਸ਼ੋਰ ਮਚਾਉਣ ਤੇ ਵੀ ਉਹ ਨਾ ਹਿੱਲਿਆ। ਸਗੋਂ ਉਸ ਨੇ ਭੇਡੂ ਨੂੰ ਅਸੀਸ ਦੇਣ ਲਈ ਆਪਣੇ ਹਥ ਉਠਾਏ। ਅਗਲੇ ਹੀ ਪਲ, ਭੇਡੂ ਨੇ ਉਸ ਤੇ ਹਮਲਾ ਕਰ ਦਿਤਾ ਅਤੇ ਉਸ ਨੂੰ ਧਰਤੀ ਤੇ ਲੰਮਾ ਪਾ ਦਿਤਾ।

ਲੋਭ ਦੇ ਨਤੀਜੇ ਵੀ, ਜਿਵੇਂ ਅਸੀਂ ਹੇਠਲੀ ਕਹਾਣੀ ਵਿਚ ਵੇਖਦੇ ਹਾਂ, ਇਸ ਤੋਂ ਵੀ ਬੁਰੇ ਹੋ ਸਕਦੇ ਹਨ।

ਇਕ ਵਿਹਲਾ ਅਵਾਰਾ ਜੁਆਨ ਇਕ ਅਣਪੜ੍ਹ ਪੇਂਡੂ ਨੂੰ ਮਿਲਿਆ ਜਿਹੜਾ ਜਾਦੂ ਵਿਖਾਉਣਾ ਜਾਣਦਾ ਸੀ। ਉਹ ਆਦਮੀ ਹਰ ਰੋਜ਼ ਜੰਗਲ ਵਿਚ ਜਾ ਕੇ ਇਕ ਅੰਬ ਦੇ ਦਰਖਤ ਹੇਠ ਖੜਾ ਹੁੰਦਾ ਅਤੇ ਮੰਤਰ ਪੜ੍ਹਦਾ ਹੁੰਦਾ ਸੀ। ਉਹ ਦਰਖ਼ਤ, ਤੁਰਤ ਫਲਾਂ ਨਾਲ ਭਾਰਾ ਹੋ ਜਾਂਦਾ। ਅਗਲੇ ਪਲ ਅੰਬ ਪੱਕ ਕੇ, ਥੱਲੇ ਡਿੱਗਣ ਲਗ ਜਾਂਦੇ। ਉਹ ਆਦਮੀ, ਉਹਨਾਂ ਨੂੰ ਇਕੱਠੇ ਕਰਦਾ, ਕੁਝ ਖਾ ਲੈਂਦਾ ਅਤੇ ਕੁਝ ਆਪਣੇ ਗੁਆਂਢੀ ਗ਼ਰੀਬ ਲੋਕਾਂ ਵਿਚ ਵੰਡ ਦਿੰਦਾ।

ਉਹ ਜੁਆਨ ਉਸ ਪੇਂਡੂ ਦੇ ਪੈਰਾਂ ਤੇ ਡਿਗ ਪਿਆ, ਚਾਹੇ ਉਹ ਨੀਵੀਂ ਸ਼੍ਰੇਣੀ ਦਾ ਹੀ ਸੀ, ਅਤੇ ਮੰਗ ਕੀਤੀ ਕਿ ਉਹ ਉਸ ਨੂੰ ਮੰਤਰ ਸਿਖਾ ਦੇਵੇ। ਉਹ ਆਦਮੀ ਨਾ-ਚਾਹੁੰਦਿਆਂ ਹੋਇਆਂ ਵੀ ਮੰਨ ਗਿਆ, ਪਰ ਉਸ ਨੂੰ ਚੇਤਾਵਨੀ ਦੇ ਦਿਤੀ ਕਿ

"ਤੈਨੂੰ ਆਪਣਾ ਲੋਭ ਪੂਰਾ ਕਰਨ ਲਈ ਇਹ ਮੰਤਰ ਕਦੇ ਨਹੀਂ ਵਰਤਣਾ ਚਾਹੀਦਾ। ਹੋਰ, ਇਹ ਮੰਤਰ ਉਦੋਂ ਤਕ ਹੀ ਕੰਮ ਕਰੇਗਾ, ਜਦੋਂ ਤਕ ਤੂੰ ਝੂਠ ਨਹੀਂ ਬੋਲੇਂਗਾ।"

ਉਸ ਜਵਾਨ ਨੇ ਵਾਪਸ ਆਪਣੇ ਪਿੰਡ ਪੁਜ ਕੇ, ਉਸ ਮੰਤਰ ਨੂੰ ਕਈ ਵਾਰ ਵਰਤ ਕੇ ਬਹੁਤ ਸਾਰੇ ਸੁਆਦੀ ਅੰਬ ਪ੍ਰਾਪਤ ਕੀਤੇ। ਉਸ ਨੇ ਇਹ ਅੰਬ ਬਜ਼ਾਰ ਵਿਚ ਵੇਚ ਦਿਤੇ ਕੁਝ ਮਹੀਨਿਆਂ ਵਿਚ ਹੀ ਬਹੁਤ ਅਮੀਰ ਹੋ ਗਿਆ।

ਬਾਦਸ਼ਾਹ ਨੂੰ ਇਸ ਅਚੰਭੇ ਦਾ ਪਤਾ ਲਗਿਆ। ਉਸ ਨੌਜਵਾਨ ਨੂੰ ਬੁਲਾ ਕੇ ਪੁੱਛਿਆ : "ਤੂੰ ਇਹ ਜਾਦੂ ਕਿਥੋਂ ਸਿੱਖਿਆ ?"

ਨੌਜਵਾਨ ਇਹ ਗੱਲ ਨਾ ਮੰਨਣਾ ਚਾਹੁੰਦਿਆਂ ਕਿ ਉਸ ਨੇ ਨਿਮਨ ਜਾਤੀ ਦੇ ਆਦਮੀ ਕੋਲੋਂ ਸਿੱਖਿਆ ਸੀ, ਉੱਤਰ ਦਿਤਾ : "ਮੈਂ ਇਹ ਜਾਦੂ, ਦੂਰ ਸਾਰੇ ਦੇ ਇਕ ਵਿਸ਼ਵਵਿਦਿਆਲੇ ਦੇ ਉਘੇ ਵਿਦਵਾਨਾਂ ਨਾਲ ਅਧਿਅਨ ਕਰਨ ਤੋਂ ਮਗਰੋਂ ਸਿੱਖਿਆ ਸੀ।"

"ਠੀਕ ਹੈ, ਇਹ ਜਾਦੂ ਸਾਡੇ ਸਾਹਮਣੇ ਕਰ ਕੇ ਵਿਖਾ।" ਬਾਦਸ਼ਾਹ ਨੇ ਹੁਕਮ ਦਿਤਾ।

ਬਾਦਸ਼ਾਹ, ਉਸ ਦਾ ਪ੍ਰਵਾਰ, ਅਤੇ ਉਸ ਦੇ ਮੰਤਰੀ, ਉਸ ਨੌਜਵਾਨ ਦੇ ਪਿਛੇ ਪਿਛੇ ਬਾਗ਼ ਵਿਚ ਚਲੇ ਗਏ। ਨੌਜਵਾਨ ਨੇ ਅੰਬ ਦਾ ਵਡਾ ਦਰਖ਼ਤ ਚੁਣਿਆ, ਅਤੇ ਉਸ ਹੇਠ ਖਲੋ ਕੇ ਮੰਤਰ ਪੜ੍ਹਿਆ। ਪਰ ਕੁਝ ਨਾ ਹੋਇਆ, ਕਿਉਂਕਿ ਉਹ ਝੂਠ ਬੋਲ ਚੁਕਾ ਸੀ।

ਬਹੁਤ ਨਿੰਮੋਝੂਣਾ ਹੋ ਕੇ, ਉਸ ਮੁੰਡੇ ਨੇ ਸਚਾਈ ਦਸ ਦਿਤੀ। ਬਾਦਸ਼ਾਹ ਨੇ ਕਿਹਾ, "ਤੂੰ ਆਪਣ ਗੁਰੂ ਪ੍ਰਤੀ ਨਾਸ਼ੁਕਰਾ ਰਿਹਾ ਹੈਂ। ਜਾਹ ਉਹਦੇ ਕੋਲੋਂ ਮੁਆਫ਼ੀ ਮੰਗ, ਸ਼ਾਇਦ ਜਾਦੂ ਸ਼ਕਤੀ ਫੇਰ ਵਾਪਸ ਮਿਲ ਜਾਵੇ।"

ਉਸ ਨੌਜਵਾਨ ਨੇ ਇਵੇਂ ਹੀ ਕੀਤਾ। ਪਰ ਜਾਦੂ ਉਸ ਕੋਲੋਂ ਫੇਰ ਨਾ ਹੋਇਆ, ਕਿਉਂਕਿ ਉਸ ਨੇ ਆਪਣੇ ਲਾਲਚ ਲਈ, ਉਸ ਦੀ ਅਯੋਗ ਵਰਤੋਂ ਕੀਤੀ ਹੋਈ ਸੀ।

ਜਾਤਕ ਕਥਾਵਾਂ ਇਸ ਪ੍ਰਕਾਰ ਦੇ ਆਚਰਣਕ ਪ੍ਰਣਾਮਾਂ ਨਾਲ ਭਰੀਆਂ ਹੋਈਆਂ ਹਨ।

# ਅਰਥਸ਼ਾਸਤਰਮ

ਇਕ ਨੌਜਵਾਨ, ਰਾਜੇ ਤੋਂ ਝਾੜ ਖਾ ਕੇ, ਇਕ ਇਕਾਂਤ ਸੜਕ ਉਤੇ ਆਪਣਾ ਬਦਲਾ ਲੈਣ ਦੀ ਯੋਜਨਾ ਬਣਾਉਂਦਾ ਹੋਇਆ ਤੁਰਿਆ ਜਾ ਰਿਹਾ ਸੀ। ਉਹ ਇਕ ਉੱਚ ਘਰਾਣੇ ਦਾ ਜੰਮ-ਪਲ ਸੀ। ਉਸ ਨੇ ਇਕ ਅਜੀਬ ਨਜ਼ਾਰਾ ਵੇਖਿਆ। ਇਕ ਗ਼ੁਸੈਲ ਬੁੱਢਾ, ਕੰਡੇਦਾਰ ਝਾੜੀਆਂ ਦੀਆਂ ਜੜ੍ਹਾਂ ਵਿਚ ਕੋਈ ਰਸ ਚੋਅ ਰਿਹਾ ਸੀ।

ਨੌਜਵਾਨ ਨੇ ਪੁੱਛਿਆ, "ਤੁਸੀਂ ਕੀ ਕਰ ਰਹੇ ਹੋ।"

"ਇਹਨਾਂ ਵਿਚੋਂ ਇਕ ਝਾੜੀ ਦਾ ਕੰਡਾ ਮੇਰੇ ਪੈਰ ਵਿਚ ਚੁਭਿਆ ਹੈ। ਮੈਂ ਇਹਨਾਂ ਸਾਰੀਆਂ ਝਾੜੀਆਂ ਨੂੰ ਖ਼ਤਮ ਕਰਨਾ ਚਾਹੁੰਦਾ ਹਾਂ। ਮੈਂ ਇਹਨਾਂ ਦੀਆਂ ਜੜ੍ਹਾਂ ਵਿਚ ਮਿੱਠਾ ਰੱਸ ਚੋਅ ਰਿਹਾ ਹਾਂ, ਤਾਂ ਕਿ ਲੱਖਾਂ ਕੀੜੀਆਂ ਛੇਤੀ ਇਕੱਠੀਆਂ ਹੋ ਜਾਣ। ਉਹ ਇਹਨਾਂ ਦੀਆਂ ਜੜ੍ਹਾ ਖਾ ਜਾਣਗੀਆਂ ਅਤੇ ਇਹ ਝਾੜੀਆਂ ਮਰ ਜਾਣਗੀਆਂ।"

ਬੁੱਢੇ ਆਦਮੀ ਦੀ ਬੁੱਧੀ ਅਤੇ ਇਰਾਦੇ ਨੇ ਉਸ ਨੌਜਵਾਨ ਨੂੰ ਹੈਰਾਨ ਕਰ ਦਿਤਾ। ਉਸ ਨੇ ਮਹਿਸੂਸ ਕੀਤਾ, ਕਿ ਇਹ ਆਦਮੀ ਉਸ ਨੂੰ ਬਦਲਾ ਲੈਣ ਬਾਰੇ ਸਭ ਤੋਂ ਚੰਗੀ ਰਾਏ ਦੇ ਸਕਦਾ ਹੈ।

ਨੌਜਵਾਨ, ਜਿਸ ਦਾ ਨਾਮ ਚੰਦਰਗੁਪਤ ਸੀ, ਨੇ ਉਸ ਬੁੱਢੇ ਆਦਮੀ, ਜਿਸ ਦਾ ਨਾਮ 'ਚਾਣੱਕਿਆ' ਸੀ, ਨੂੰ ਆਪਣਾ ਸਲਾਹਕਾਰ ਬਣਨ ਲਈ ਬੇਨਤੀ ਕੀਤੀ। ਉਹ ਬੁੱਢਾ ਮੰਨ ਗਿਆ, ਕਿਉਂਕਿ ਉਸ ਨੂੰ ਵੀ ਰਾਜੇ ਵਿਰੁਧ ਭਾਰੀ ਸ਼ਿਕਾਇਤ ਸੀ।

ਚਾਣੱਕਿਆ ਦੀ ਅਗਵਾਈ ਹੇਠ, ਚੰਦਰਗੁਪਤ ਛੇਤੀ ਹੀ. ਉਸ ਵੇਲੇ ਮਗਧ ਦੇ ਰਾਜਾ ਨੰਦ ਨੂੰ ਖ਼ਤਮ ਕਰਨ ਅਤੇ ਆਪ ਗੱਦੀ ਸੰਭਾਲਣ ਵਿਚ ਸਫ਼ਲ ਹੋ

ਗਿਆ। ਉਸ ਨੇ ਮੌਰੀਆਂ ਨਾਂ ਦੇ ਖ਼ਾਨਦਾਨ ਦੀ ਨੀਂਹ ਰਖੀ।

ਚੰਦਰ ਗੁਪਤ ਅਤੇ ਚਾਣੱਕਿਆ ਵਿਚਕਾਰ ਪਹਿਲੀ ਮਿਲਣੀ ਦੀ ਕਹਾਣੀ ਸ਼ਾਇਦ ਠੀਕ ਨਹੀਂ ਹੈ। ਪਰ ਇਸ ਦੀ ਮਸ਼ਹੂਰੀ ਦਸਦੀ ਹੈ, ਕਿ ਲੋਕੀਂ ਚਾਣੱਕਿਆ ਬਾਰੇ ਕੀ ਸੋਚਦੇ ਸਨ। ਲੋਕਾਂ ਦੀ ਕਲਪਨਾ ਵਿਚ, ਉਹ ਇਕ ਚਲਾਕ ਅਤੇ ਗੁਸੈਲ ਆਦਮੀ ਸੀ ਜਿਹੜਾ ਕਿ ਆਪਣਾ ਮਤਵ ਸਿੱਧਾ ਕਰਨਾ ਚੰਗੀ ਤਰ੍ਹਾਂ ਜਾਣਦਾ ਸੀ।

ਚਾਣੱਕਿਆ ਨੂੰ ਕੌਟਿੱਲਿਆ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਸੀ। ਬਹੁਤ ਲੋਕਾਂ ਦਾ ਵਿਸ਼ਵਾਸ ਹੈ ਕਿ ਇਸ ਸ਼ਬਦ ਦਾ ਅਰਥ ਨੀਤੀਵਾਨ ਹੈ। ਪਰ ਸੰਭਵ ਹੈ, ਕਿ ਇਸ ਦਾ ਨਿਕਾਸੀ ਸ਼ਬਦ 'ਕੌਟਲਿਆ' ਸੀ ਨਾਕਿ 'ਕੌਟਿੱਲਿਆ'। ਕੌਟਲਿਆ ਇਕ ਪੁਰਾਤਨ ਰਿਸ਼ੀ ਦਾ ਨਾਂ ਸੀ ਜਿਸ ਨਾਲ ਚਾਣੱਕਿਆ ਨੇ ਆਪਣੀ ਨਸਲ ਦਾ ਨਿਕਾਸ ਲਭਿਆ।

ਚਾਣੱਕਿਆ ਦੇ ਚਲਾਕ ਅਤੇ ਗੁਸੈਲ ਹੋਣ ਦਾ ਪ੍ਰਭਾਵ, ਉਸ ਵਲੋਂ ਲਿਖੀ ਗਈ ਪੁਸਤਕ ਦੇ ਆਧਾਰ ਤੇ ਬਣਿਆ। ਉਹ ਪੁਸਤਕ ਹੈ — 'ਅਰਥਸ਼ਾਸਤਰਮ' ਜਿਹੜੀ ਕਿ ਹੁਣ ਤਕ ਵਿਚਾਰੀਆਂ ਗਈਆਂ ਪੁਸਤਕਾਂ ਨਾਲੋਂ ਬਿਲਕੁਲ ਵਖਰੀ ਪ੍ਰਕਾਰ ਦੀ ਹੈ। ਇਹ ਪੁਸਤਕ ਇਹ ਪ੍ਰਗਟ ਕਰਦੀ ਹੈ ਕਿ ਭਾਰਤ ਦੀ ਪੁਰਾਤਨ ਵਿਦਵਤਾ ਅਧਿਆਤਮਕ ਮਾਮਲਿਆਂ, ਦਰਸ਼ਨ, ਕਵਿਤਾ ਅਤੇ ਗੱਦ ਰਚਨਾ ਤਕ ਹੀ ਸੀਮਿਤ ਨਹੀਂ ਸੀ। ਪੌਰਾਣਾਂ ਦੇ ਕਾਲ ਵਿਚ ਲਿਖੀ ਗਈ 'ਅਰਥਸ਼ਾਸਤਰਮ', ਰਾਜਨੀਤੀ ਵਿਗਿਆਨ, ਸਮਾਜ ਵਿਗਿਆਨ, ਕਾਨੂੰਨ ਅਤੇ ਅਰਥ ਵਿਗਿਆਨ ਦੀ ਪੁਸਤਕ ਹੈ।

ਚਾਣੱਕਿਆ ਨੇ, ਇਨ੍ਹਾਂ ਵਿਸ਼ਿਆਂ ਉਤੇ ਉਸ ਤੋਂ ਪਹਿਲਾਂ ਦੇ ਵਿਦਵਾਨਾਂ ਵਲੋਂ ਪੇਸ਼ ਕੀਤੇ ਸਿਧਾਂਤਾਂ ਅਤੇ ਵਿਚਾਰਾਂ ਦਾ ਗੰਭੀਰ ਅਧਿਅਨ ਕੀਤਾ। ਉਹ ਜਾਣਦਾ ਸੀ, ਕਿ ਉਹਨਾਂ ਨੂੰ ਪੜ੍ਹ ਕੇ ਲਾਭ ਪ੍ਰਾਪਤ ਕਰਨ ਦਾ ਕੰਮ ਬਾਦਸ਼ਾਹ ਅਤੇ ਅਫ਼ਸਰ ਨਹੀਂ ਕਰਨਗੇ। ਇਸ ਕਰ ਕੇ ਉਸ ਨੇ ਆਪਣੀ ਪੁਸਤਕ ਵਿਚ, ਸਾਰੀਆਂ ਲਿਖਤਾਂ ਜਾਂ ਮਾਹਿਰਾਂ ਦੇ ਵਿਚਾਰਾਂ ਦਾ ਹਵਾਲਾ ਦੇ ਕੇ, ਆਪਣੇ ਵਿਚਾਰ ਪ੍ਰਗਟ ਕੀਤੇ ਹਨ।

ਕੁਝ ਆਲੋਚਕਾਂ ਨੇ ਚਾਣੱਕਿਆ ਨੂੰ ਨਿਰਦਈ ਅਤੇ ਬੁਰਾ ਕਿਹਾ ਹੈ ਕਿਉਂਕਿ ਉਸ ਨੇ ਦੁਸ਼ਮਣ ਨੂੰ ਹਰਾਉਣ ਲਈ ਧੋਖੇ ਦੇ ਅਪਣਾਏ ਜਾਣ ਤੋਂ ਵੀ ਗੁਰੇਜ਼ ਨਹੀਂ ਕੀਤਾ। ਉਸ ਨੇ ਆਪਣੀ ਪੁਸਤਕ, ਸ਼ਾਹਜ਼ਾਦਿਆਂ, ਨੀਤੀਵਾਨਾਂ ਅਤੇ ਪ੍ਰਬੰਧਕਾਂ ਲਈ ਲਿਖੀ। ਉਹਨੀ ਦਿਨੀਂ, ਇਕ ਬਾਦਸ਼ਾਹ ਦੂਜੇ, ਵਿਰੁਧ ਧੋਖੇ ਦੀ ਆਮ ਵਰਤੋਂ

ਕਰਦਾ ਸੀ। ਚਾਣੱਕਿਆ ਨੇ ਕੇਵਲ ਇਹੀ ਪ੍ਰਗਟ ਕੀਤਾ, ਕਿ ਕਿਨ੍ਹਾਂ ਹਾਲਤਾਂ ਵਿਚ ਇਸ ਦੀ ਵਰਤੋਂ ਕਰਨੀ ਚਾਹੀਦੀ ਹੈ ਅਤੇ ਕਿਨ੍ਹਾਂ ਹਾਲਤਾਂ ਵਿਚ ਨਹੀਂ ਕਰਨੀ ਚਾਹੀਦੀ।

ਚਾਣੱਕਿਆ ਨੇ ਦੇਸ਼ ਤੇ ਰਾਜ ਕਰਨ ਦੇ ਪੁਰਾਣੇ ਸਿਧਾਂਤਾਂ ਵਿਚੋਂ ਬਹੁਤ ਸਾਰੇ, ਜਿਹੜੇ ਕਿ ਚੰਗੇ ਨਹੀਂ ਸਨ, ਰੱਦ ਕਰ ਦਿਤੇ। ਉਸ ਦੀ ਇਕ ਉਦਾਹਰਣ ਪੇਸ਼ ਹੈ: ਉਹਨੀਂ ਦਿਨੀਂ ਇਕ ਸ਼ਾਹਜ਼ਾਦਾ ਆਪ ਬਾਦਸ਼ਾਹ ਬਣਨ ਲਈ ਆਪਣੇ ਬਾਪ ਨੂੰ ਕਤਲ ਕਰ ਦਿਆ ਕਰਦਾ ਸੀ। ਇਸ ਤੋਂ ਬਚਣ ਲਈ, ਬਾਦਸ਼ਾਹਾਂ ਦੇ ਪਿਛਲੇ ਸਲਾਹਕਾਰਾਂ ਨੇ ਬਹੁਤ ਸਾਰੇ ਤਰੀਕੇ ਦਸੇ ਸਨ।

ਕੁਝ ਸਲਾਹਕਾਰਾਂ ਦਾ ਵਿਚਾਰ ਸੀ, ਕਿ ਸ਼ਾਹਜ਼ਾਦਿਆਂ ਨੂੰ ਸ਼ਹਿਰ ਤੋਂ ਦੂਰ



ਇਕ ਕਿਲ੍ਹੇ ਵਿਚ ਨਜ਼ਰਬੰਦ ਰਖਣਾ ਸਭ ਤੋਂ ਚੰਗਾ ਸੀ। ਦੂਜਿਆਂ ਦੀ ਰਾਏ ਸੀ ਕਿ ਸ਼ਾਹਜ਼ਾਦਿਆਂ ਨੂੰ, ਬਾਦਸ਼ਾਹਾਂ ਦੇ ਨੈਤਿਕ ਭੈ ਹੇਠ ਰਖਣਾ ਚਾਹੀਦਾ ਹੈ। ਚਾਣੱਕਿਆ ਨੇ ਉਹਨਾਂ ਦੀ ਉਦਾਹਰਣ ਦਿਤੀ, ਪਰ ਕਿਹਾ, ਕਿ ਇਹ ਸਾਰੇ ਢੰਗ ਗ਼ਲਤ ਸਨ। ਸਭ ਤੋਂ ਚੰਗਾ ਤਰੀਕਾ ਇਹ ਹੈ, ਕਿ ਸ਼ਾਹਜ਼ਾਦਿਆਂ ਨੂੰ ਵਿੱਦਿਆ ਚੰਗੇ ਗੁਰੂਆਂ ਤੋਂ ਦਵਾਉਣੀ ਚਾਹੀਦੀ ਹੈ।

ਇਸ ਪ੍ਰਕਾਰ 'ਅਰਥਸ਼ਾਸਤਰਮ' ਅਮਲੀ ਸਲਾਹ ਅਤੇ ਪਾਇਦਾਰ ਸੂਝਬੂਝ ਦੀ ਪੁਸਤਕ ਹੈ।



## ਨਹਿਰੂ ਬਾਲ-ਪੁਸਤਕਾਲਯ ਲੜੀ ਵਿਚ ਛਪੀਆਂ ਪੁਸਤਕਾਂ

| | |
|---|---|
| 1. ਬਾਪੂ (ਸਚਿਤਰ ਜੀਵਨੀ) ਦੋ ਭਾਗਾਂ ਵਿਚ | ਐਫ. ਸੀ. ਫ਼ਰੀਟਸ |
| 2. ਪੰਛੀ-ਜਗਤ | ਜੇਮਾਲ ਆਰਾ |
| 3. ਕਸ਼ਮੀਰ (ਫ਼ੋਟੋ ਪ੍ਰੇਮਾਨੰਦ ਸ਼ਰਮਾ) | ਲੇਖਿਕਾ : ਮਾਲਾ ਸਿੰਘ |
| 4. ਸਾਡੀਆਂ ਨਦੀਆਂ | ਲੀਲਾ ਮਜੁਮਦਾਰ |
| 5. ਚੋਟੀ ਤੋਂ ਚੋਟੀ | ਬ੍ਰਿਗੇਡੀਅਰ ਗਿਆਨ ਸਿੰਘ |
| 6. ਸੁਰਗ ਦੀ ਸੈਰ | ਲੀਲਾ ਵਤੀ ਭਾਗਵਤ |
| 7. ਚਾਨਣ ਤੇ ਖੇੜਾ | ਮਨੋਜ ਦਾਸ |
| 8. ਆਜ਼ਾਦੀ ਦੀ ਕਹਾਣੀ – ਭਾਗ I | ਵਿਸ਼ਨੂੰ ਪ੍ਰਭਾਕਰ |
| 9. ਆਜ਼ਾਦੀ ਦੀ ਕਹਾਣੀ – ਭਾਗ II | ਸੁਮੰਗਲ ਪ੍ਰਕਾਸ਼ |
| 10. ਭਾਰਤ ਵਿਚ ਵਿਦੇਸ਼ੀ ਯਾਤਰੀ | ਕੇ. ਸੀ. ਖੰਨਾ |
| 11. ਸਾਡੀਆਂ ਰੇਲਾਂ | ਜਗਜੀਤ ਸਿੰਘ |
| 12. ਇਕ ਵਾਰੀ ਦੀ ਗੱਲ | ਐਮ. ਚੋਕਸੀ ਤੇ ਪੀ. ਐਮ. ਜੋਸ਼ੀ |
| 13. ਆਓ, ਨਾਟਕ ਖੇਡੀਏ | ਉਮਾ ਅਨੰਦ |
| 14. ਬਿੱਲੀ ਮਾਸੀ ਦਾ ਪਰਵਾਰ | ਐਮ. ਡੀ. ਚਤੁਰਵੇਦੀ |
| 15. ਰੋਹਤ ਅਤੇ ਨੰਦੀਆ | ਕ੍ਰਿਸ਼ਨ ਚੈਤਨਿਆ |
| 16. ਬੜਾ ਪਾਣੀ | ਲੀਲਾ ਮਜੁਮਦਾਰ |
| 17. ਕਹਾਣੀ ਜੁਗੋ ਜੁਗ | ਸ਼ਾਂਤਾ ਰੰਗਾਚਾਰੀ |
| 18. ਮੋਰਾ | ਮੁਲਕ ਰਾਜ ਆਨੰਦ |
| 19. ਸੂਰਮਿਆਂ ਦੀਆਂ ਕਹਾਣੀਆਂ | ਰਾਜੇਂਦਰ ਅਵੱਸਥੀ |
| 20. ਸਭ ਦਾ ਸਾਥੀ ਸਭ ਦਾ ਦੋਸਤ | ਉਮਾਂ ਸ਼ੰਕਰ ਜੋਸ਼ੀ |
| 21. ਸੋਨਾ ਦੇ ਕਾਰਨਾਮੇ | ਤਾਰਾ ਤਿਵਾੜੀ |
| 22. ਭਾਰਤ ਵਿਚ ਹਾਕੀ | ਸਾਰਾਦਿੰਦੂ ਸਾਨਿਆਲ |

ਹਰ ਪੁਸਤਕ ਦੀ ਕੀਮਤ 1.50

ਇਹ ਪੁਸਤਕਾਂ ਅੰਗਰੇਜ਼ੀ ਅਤੇ ਸਾਰੀਆਂ ਭਾਰਤੀ ਭਾਸ਼ਾਵਾਂ ਵਿਚ
ਪ੍ਰਾਪਤ ਹੋ ਸਕਦੀਆਂ ਹਨ।